






1987 (ਸ਼ੱਕ ਸੰਮਤ 1909)



**Gautam Buddha (Punjabi)**

ਮੁੱਲ : 2.50 ਰੁਪਏ

Published by Director, National Book Trust, India, A-5, Green Park, New Delhi-110016 and printed at Saraswati Art Printers, 8247/2, New Anaj Mandi, Delhi-110006.

ਨਹਿਰੂ ਬਾਲ ਪੁਸਤਕਾਲਾ



# ਗੌਤਮ ਬੁੱਧ

ਲੀਲਾ ਜਾਰਜ

ਪੰਜਾਬੀ ਅਨੁਵਾਦ

ਜਗਦੀਸ਼ ਕੌਸ਼ਲ

ਚਿੱਤਰਕਾਰ

ਡੀ. ਐਨ. ਬ੍ਰਹਮਾ







ਨੈਸ਼ਨਲ ਬੁਕ ਟਰੱਸਟ, ਇੰਡੀਆ

# ਰਾਜਕੁਮਾਰ ਸਿੱਧਾਰਥ

ਦੋ ਹਜ਼ਾਰ ਪੰਜ ਸੌ ਸਾਲ ਤੋਂ ਵੀ ਵੱਧ ਪਹਿਲਾਂ ਦੀ ਗੱਲ ਹੈ, ਭਾਰਤ ਵਿਚ ਹਿਮਾਲੀਆ ਪਰਬਤ ਦੀ ਗੋਦ ਵਿਚ ਸ਼ੱਕ ਨਾਂ ਦਾ ਇਕ ਕਬੀਲਾ ਰਹਿੰਦਾ ਸੀ। ਰਾਜਾ ਸ਼ੁੱਧੋਧਨ ਉਸ ਕਬੀਲੇ ਦਾ ਪ੍ਰਮੁੱਖ ਸੀ ਤੇ ਉਹਦੀ ਰਾਣੀ ਦਾ ਨਾਂ ਮਹਾਂਮਾਇਆ ਸੀ। ਉਹਨਾਂ ਦੀ ਰਾਜਧਾਨੀ ਖ਼ੂਬਸੂਰਤ ਸ਼ਹਿਰ ਕਪਿਲਵਸਤੂ ਸੀ।



ਇਕ ਰਾਤ ਮਹਾਂਮਾਇਆ ਨੂੰ ਇਕ ਅਜੀਬ ਸੁਪਨਾ ਆਇਆ। ਸੁਪਨੇ ਵਿਚ ਉਹਨੇ ਦੇਖਿਆ ਕਿ ਚਾਰ ਰਾਜੇ ਉਹਨੂੰ ਇਕ ਚਾਂਦੀ ਦੇ ਪਹਾੜ ਉਤੇ ਇਕ ਰਮਣੀਕ ਝੀਲ ਉਤੇ ਲੈ ਗਏ। ਉਥੇ ਉਹਨੂੰ ਨੁਹਾਇਆ ਗਿਆ, ਵਧੀਆ ਕਪੜੇ ਪੁਆਏ ਗਏ ਅਤੇ ਫ਼ੁੱਲਾਂ ਨਾਲ ਉਹਦਾ ਸ਼ਿੰਗਾਰ ਕੀਤਾ ਗਿਆ। ਫੇਰ ਉਹ ਉਹਨੂੰ ਇਕ ਸ਼ਾਨਦਾਰ ਮਹੱਲ ਵਿਚ ਲੈ ਗਏ ਤੇ ਇਕ ਸੋਨੇ ਦੇ ਪਲੰਘ ਉਤੇ ਪਾ ਦਿੱਤਾ। ਇਕ ਚਿੱਟਾ ਹਾਥੀ ਆਪਣੀ ਸੁੰਡ ਵਿਚ ਕਮਲ ਦਾ ਫ਼ੁੱਲ ਲੈ ਕੇ ਉਹਦੇ ਕੋਲ ਆਇਆ ਅਤੇ ਉਹਦੇ ਦੁਆਲੇ ਤਿੰਨ ਗੇੜੇ ਕੱਢ ਕੇ ਉਹਦੀ ਵੱਖੀ ਵਿਚ ਮਾਰਿਆ।

ਵਿਦਵਾਨ ਬ੍ਰਾਹਮਣਾਂ ਨੇ ਇਸ ਦਾ ਇਹ ਅਰਥ ਕੱਢਿਆ ਕਿ ਇਹ ਸੁਪਨਾ ਇਸ ਗੱਲ ਦੀ ਨਿਸ਼ਾਨੀ ਹੈ ਕਿ ਮਹਾਂਮਾਇਆ ਛੇਤੀ ਹੀ ਇਕ ਮਹਾਨ ਪੁੱਤਰ ਨੂੰ ਜਨਮ ਦੇਵੇਗੀ। ਤੇ ਇਸੇ ਤਰ੍ਹਾਂ ਹੀ ਹੋਇਆ। ਜਦੋਂ ਮਹਾਂਮਾਇਆ ਨੂੰ ਪਤਾ ਲੱਗਾ ਕਿ ਉਹ ਮਾਂ ਬਣਨ ਵਾਲੀ ਹੈ ਤਾਂ ਰਿਵਾਜ ਅਨੁਸਾਰ ਉਹ ਆਪਣੇ ਪਿਤਾ ਦੇ ਘਰ ਵਲ ਚੱਲ ਪਈ। ਪਰ ਅਜੇ ਉਹ ਰਾਹ ਵਿਚ ਹੀ ਸੀ ਕਿ ਲੁੰਬੀਨੀ ਵਿਖੇ ਸਾਹਲ ਦੇ ਦਰੱਖ਼ਤਾਂ ਦੇ ਝੁੰਡ ਵਿਚ ਉਹਦੇ ਇਕ ਪੁੱਤਰ ਜਨਮਿਆ।

ਮਹਾਂਮਾਇਆ ਉਥੋਂ ਹੀ ਵਾਪਸ ਮੁੜੀ ਤੇ ਕਪਿਲਵਸਤੂ ਆ ਗਈ। ਰਾਜਾ ਸ਼ੁੱਧੋਧਨ ਨੇ ਗਰਮ ਜੋਸ਼ੀ ਨਾਲ ਉਹਨਾਂ ਦਾ ਸੁਆਗਤ ਕੀਤਾ ਤੇ ਰਾਜ ਵਿਚ ਬੇਹੱਦ ਖ਼ੁਸ਼ੀ ਦੀ ਲਹਿਰ ਦੌੜ ਗਈ।

ਇਸ ਤੋਂ ਛੇਤੀ ਹੀ ਪਿੱਛੋਂ ਜਦੋਂ ਮਹਾਤਮਾ ਅਸਿਤ ਮਾਂ ਤੇ ਬੱਚੇ ਨੂੰ ਦੇਖਣ ਆਏ ਤਾਂ ਰਾਜਕੁਮਾਰ ਦੀ ਉਮਰ ਅਜੇ ਮਸਾਂ ਇਕ ਦਿਨ ਦੀ ਸੀ। ਮਹਾਤਮਾ ਨੇ



ਰਾਜਕੁਮਾਰ ਨੂੰ ਚੁਕਦਿਆਂ ਖ਼ੁਸ਼ੀ ਨਾਲ ਕਿਹਾ, "ਅਸਲ ਵਿਚ ਇਹ ਇਕ ਮਹਾਨ ਵਿਅਕਤੀ ਬਣੇਗਾ।" ਫੇਰ ਮਹਾਤਮਾ ਅਸਿਤ ਦੀਆਂ ਅੱਖਾਂ ਵਿਚੋਂ ਅੱਥਰੂ ਵਗ ਤੁਰੇ।

ਰਾਜਾ ਸ਼ੁੱਧੋਧਨ ਨੂੰ ਇਕਦਮ ਚਿੰਤਾ ਨੇ ਘੇਰ ਲਿਆ। ਉਹਨੇ ਉਤਸੁਕਤਾ ਨਾਲ ਪੁੱਛਿਆ, "ਮੇਰੇ ਪੁੱਤਰ ਉਤੇ ਕਿਹੜਾ ਖ਼ਤਰਾ ਆਉਣ ਵਾਲਾ ਹੈ ?"

"ਮੈਂ ਬੱਚੇ ਲਈ ਨਹੀਂ ਰੋ ਰਿਹਾ," ਅਸਿਤ ਨੇ ਜਵਾਬ ਦਿੱਤਾ, "ਮੈਂ ਤਾਂ ਆਪਣੇ ਆਪ ਲਈ ਰੋ ਰਿਹਾ ਹਾਂ। ਇਹ ਬੰਦਾ ਇਕ ਦਿਨ ਸੰਸਾਰ ਨੂੰ ਮੁਕਤੀ ਦੇਵੇਗਾ। ਮੈਂ ਬੁੱਢਾ ਹਾਂ ਤੇ ਉਹ ਦਿਨ ਦੇਖਣ ਤੱਕ ਜਿਉਂਦਾ ਨਹੀਂ ਰਹਾਂਗਾ। ਇਸੇ ਲਈ ਮੈਂ ਰੋਂਦਾ ਹਾਂ।" ਇਹ ਕਹਿ ਕੇ ਮਹਾਤਮਾ ਆਪਣੇ ਰਾਹ ਚਲਾ ਗਿਆ।

ਅਸਿਤ ਦੀ ਗੱਲ ਸੁਣ ਕੇ ਰਾਜਾ ਤੇ ਰਾਣੀ ਬੜੇ ਖ਼ੁਸ਼ ਹੋਏ ਤੇ ਆਪਣੇ ਪੁੱਤਰ ਦਾ ਨਾਂ ਸਿੱਧਾਰਥ ਰਖਿਆ।

ਬੱਚੇ ਦੇ ਜਨਮ ਤੋਂ ਸੱਤ ਦਿਨ ਪਿੱਛੋਂ ਮਹਾਂਮਾਇਆ ਚਲਾਣਾ ਕਰ ਗਈ। ਮਹਾਂਮਾਇਆ ਦੀ ਭੈਣ ਅਤੇ ਸ਼ੁੱਧੋਧਨ ਦੀ ਦੂਜੀ ਪਤਨੀ, ਪਰਜਾਪਤੀ ਨੇ ਸਿੱਧਾਰਥ ਨੂੰ ਆਪਣੇ ਪੁੱਤਰ ਵਾਂਗ ਪਾਲਿਆ।

ਰਾਜਾ ਸ਼ੁੱਧੋਧਨ ਨੇ ਦੂਰੋਂ, ਨੇੜਿਓਂ ਸਭ ਵਿਦਵਾਨ ਪੰਡਤਾਂ ਨੂੰ ਸੱਦਿਆ ਅਤੇ ਸਭਨਾਂ ਨੂੰ ਪੁੱਛਿਆ, "ਮੇਰੇ ਪੁੱਤਰ ਦਾ ਭਵਿੱਖ ਕੀ ਹੈ ?"

ਉਹ ਸਾਰੇ ਅਸਿਤ ਨਾਲ ਸਹਿਮਤ ਸਨ। "ਉਹ ਸੱਚਮੁੱਚ ਹੀ ਰਾਜਿਆਂ ਦਾ ਰਾਜਾ ਹੋਵੇਗਾ। ਉਹ ਸਾਰੇ ਸੰਸਾਰ ਵਿਚ ਪ੍ਰਸਿੱਧ ਹੋਵੇਗਾ।

"ਪਰ ਕਿਵੇਂ ?" ਰਾਜਾ ਜਾਣਨਾ ਚਾਹੁੰਦਾ ਸੀ ।

"ਉਹ ਸੰਸਾਰ ਨੂੰ ਜਿੱਤ ਲਵੇਗਾ", ਇਕ ਵਿਦਵਾਨ ਪੰਡਤ ਨੇ ਕਿਹਾ ।

"ਜੇ ਉਹ ਸਿਰਫ਼ ਘਰ ਵਿਚ ਹੀ ਰਹੇ", ਦੂਜੇ ਨੇ ਗੱਲ ਪੂਰੀ ਕੀਤੀ ।

"ਉਹ ਸੰਸਾਰ-ਪ੍ਰਸਿੱਧ ਗੁਰੂ ਹੋਵੇਗਾ", ਤੀਜੇ ਨੇ ਆਖਿਆ ।

"ਜੇ ਉਹ ਸੰਸਾਰ ਨੂੰ ਤਿਆਗ ਦੇਵੇ ਤੇ ਸਨਿਆਸੀ ਬਣ ਜਾਵੇ", ਚੌਥੇ ਨੇ ਗੱਲ ਪੂਰੀ ਕੀਤੀ ।

ਇਕ ਗੁਰੂ ਦੇ ਤੌਰ ਉਤੇ ਪ੍ਰਸਿੱਧੀ ਵਿਚ ਸ਼ੁੱਧੋਧਨ ਦੀ ਕੋਈ ਦਿਲਚਸਪੀ ਨਹੀਂ ਸੀ । ਉਹ ਚਾਹੁੰਦਾ ਸੀ ਕਿ ਉਹਦਾ ਇੱਕੋ-ਇੱਕ ਪੁੱਤਰ ਖੱਤਰੀਆਂ ਵਾਲੀ ਰਵਾਇਤ ਉਤੇ ਚਲੇ ਅਤੇ ਸੰਸਾਰ ਜੇਤੂ ਬਣੇ ।

"ਜੇ ਤੁਸੀਂ ਨਹੀਂ ਚਾਹੁੰਦੇ ਕਿ ਰਾਜਕੁਮਾਰ ਸੰਸਾਰ ਦਾ ਤਿਆਗ ਕਰੇ ਤਾਂ ਉਹਨੂੰ ਸਾਰੇ ਦੁੱਖਾਂ, ਤਕਲੀਫ਼ਾਂ ਤੋਂ ਦੂਰ ਰੱਖੋ", ਪੰਡਤਾਂ ਨੇ ਚਿਤਾਵਨੀ ਦਿੱਤੀ ।

ਇਸ ਲਈ ਸ਼ੁੱਧੋਧਨ ਨੇ ਆਪਣੇ ਪੁੱਤਰ ਨੂੰ ਸਦਾ ਖ਼ੁਸ਼ ਰੱਖਣ ਅਤੇ ਉਹਦੇ ਆਲੇ ਦੁਆਲੇ ਸਭ ਕੁਝ ਖ਼ੂਬਸੂਰਤ ਰੱਖਣ ਦਾ ਜਤਨ ਕਰਨ ਦਾ ਫ਼ੈਸਲਾ ਕੀਤਾ । ਉਹਨੇ ਤਿੰਨ ਮਹੱਲ ਉਸਾਰੇ । ਇਕ ਗਰਮੀਆਂ ਲਈ ਸੀ; ਉਹਦੇ ਵਿਚ ਛਾਂ ਵਾਸਤੇ ਦਰੱਖ਼ਤਾਂ ਦੀਆਂ ਕਤਾਰਾਂ ਸਨ ਜਿਨ੍ਹਾਂ ਨਾਲ ਹਵਾ ਠੰਡੀ ਰਹਿੰਦੀ ਸੀ । ਦੂਜਾ ਮਹੱਲ ਸਿਆਲਾਂ ਵਾਸਤੇ ਸੀ, ਜਿੱਥੇ ਖੁੱਲ੍ਹੇ ਮਾਰਗ ਸਨ ਜੋ ਧੁੱਪ ਤੇ ਨਿੱਘ ਨਾਲ ਲਿਸ਼ਕਦੇ ਸਨ ਤੇ ਇਕ ਹੋਰ ਤੀਜਾ ਮਹੱਲ ਵਰਖਾ ਰੁੱਤ ਲਈ ਸੀ ਜਿੱਥੇ ਅੰਦਰ ਵਰਤੀ ਖੇਡਾਂ ਲਈ ਵੱਡੇ ਵੱਡੇ ਹਾਲ ਕਮਰੇ ਸਨ । ਤਿੰਨਾਂ ਹੀ ਮਹੱਲਾਂ ਦੇ ਦੁਆਲੇ ਫ਼ੁੱਲਾਂ ਦੇ ਬਾਗ਼ ਅਤੇ ਕਮਲ ਫ਼ੁੱਲਾਂ ਦੇ ਤਲਾਅ ਸਨ । ਪਹਿਰੇਦਾਰਾਂ ਨੂੰ ਇਹ ਧਿਆਨ ਰਖਣ ਦੀ ਹਦਾਇਤ ਕੀਤੀ ਗਈ ਸੀ ਕਿ ਸਿਰਫ਼ ਸਿਹਤਮੰਦ ਅਤੇ ਨੌਜਵਾਨ ਲੋਕ ਹੀ ਮਹੱਲਾਂ ਵਿਚ ਦਾਖ਼ਲ ਹੋਣਗੇ ।

ਇਥੇ ਸਿੱਧਾਰਥ ਸੁਖ-ਚੈਨ ਨਾਲ ਰਹਿੰਦਾ ਸੀ । ਉਹ ਰੇਸ਼ਮ ਤੋਂ ਬਿਨਾਂ ਕਦੀ ਕੋਈ ਵੀ ਚੀਜ਼ ਨਹੀਂ ਪਾਉਂਦਾ ਸੀ ਤੇ ਗਰਮੀ, ਠੰਡ ਜਾਂ ਮੀਂਹ ਵਿਚ ਕਦੀ ਬਾਹਰ ਨਹੀਂ ਨਿਕਲਦਾ ਸੀ । ਉਸ ਦੇ ਨਾਲ ਖੇਡਣ ਵਾਲੇ ਸਨ, ਦੇਵਦੱਤ ਅਤੇ ਇਕ ਮੰਤਰੀ ਦਾ ਪੁੱਤਰ ਕਾਲੂਦੇਈ । ਉਹ ਸਭਨਾਂ ਸ਼ੱਕਾਂ ਨੂੰ ਪਿਆਰਾ ਸੀ ਕਿਉਂਕਿ ਉਹ ਉਹਨਾਂ ਦੇ ਪ੍ਰਮੁੱਖ ਦਾ ਵਾਰ ਸੀ । ਲੋਕ ਉਹਨਾਂ ਨੂੰ ਗੌਤਮ ਕਹਿੰਦੇ ਸਨ, ਕਿਉਂਕਿ ਉਹ ਗੌਤਮ ਕੋੜਮੇ ਵਿਚੋਂ ਸੀ ।

ਇਕ ਦਿਨ ਜਦੋਂ ਉਹ ਮਹੱਲ ਦੇ ਬਾਗ਼ ਵਿਚ ਟਹਿਲ ਰਿਹਾ ਸੀ ਤਾਂ ਸਿੱਧਾਰਥ ਨੇ ਆਕਾਸ਼ ਵਿਚ ਹੰਸਾਂ ਦੀ ਇਕ ਡਾਰ ਉੱਡਦੀ ਵੇਖੀ । ਉਦੋਂ ਹੀ ਇਕ ਤੀਰ ਹਵਾ



ਵਿਚ ਸ਼ੂੰਅ ਕਰਦਾ ਲੰਘਿਆ ਤੇ ਇਕ ਪੰਛੀ ਤੜਫਦਾ ਹੋਇਆ ਹੇਠਾਂ ਆ ਡਿੱਗਾ।

ਸਿੱਧਾਰਥ ਭੱਜ ਕੇ ਉਹਦੇ ਕੋਲ ਗਿਆ, ਹੌਲੀ-ਹੌਲੀ ਤੀਰ ਬਾਹਰ ਖਿੱਚਿਆ, ਉਹਦੇ ਜ਼ਖ਼ਮ ਉਤੇ ਪੱਟੀ ਬੰਨ੍ਹੀ ਅਤੇ ਉਹਦੀ ਸੇਵਾ ਕੀਤੀ। ਉਦੋਂ ਹੀ ਦੇਵਦੱਤ ਉਥੇ ਆ ਪੁੱਜਿਆ ਤੇ ਆਪਣਾ ਪੰਛੀ ਮੰਗਿਆ ਪਰ ਸਿੱਧਾਰਥ ਨੇ ਪੰਛੀ ਦੇਣੋਂ ਨਾਂਹ ਕਰ ਦਿੱਤੀ।

ਦੇਵਦੱਤ ਨੇ ਸ਼ੁੱਧੋਧਨ ਕੋਲ ਸ਼ਿਕਾਇਤ ਕੀਤੀ। "ਮੈਂ ਪੰਛੀ ਨੂੰ ਤੀਰ ਮਾਰ ਕੇ ਡੇਗਿਆ", ਉਹਨੇ ਕਿਹਾ, "ਪਰ ਸਿੱਧਾਰਥ ਨੇ ਉਹ ਪੰਛੀ ਮੈਨੂੰ ਦੇਣ ਤੋਂ ਨਾਂਹ ਕਰ ਦਿੱਤੀ।"

ਜਦੋਂ ਸ਼ੁੱਧੋਧਨ ਨੇ ਆਪਣੇ ਪੁੱਤਰ ਨੂੰ ਪੁੱਛਿਆ ਤਾਂ ਸਿੱਧਾਰਥ ਨੇ ਜਵਾਬ ਦਿੱਤਾ, "ਮੈਂ ਹੰਸ ਦੀ ਜਾਨ ਬਚਾਈ, ਦੇਵਦੱਤ ਨੇ ਉਹਨੂੰ ਮਾਰ ਮੁਕਾਉਣ ਦੀ ਕੋਸ਼ਿਸ਼ ਕੀਤੀ। ਕੀ ਕੋਈ ਜਿੰਦੜੀ ਉਹਦੀ ਨਹੀਂ ਹੋਣੀ ਚਾਹੀਦੀ ਜਿਹੜਾ ਉਹਨੂੰ ਬਚਾਉਂਦਾ ਹੈ, ਜਾਂ ਕਿ ਉਹਨੂੰ ਮਿਲਣੀ ਚਾਹੀਦੀ ਹੈ ਜੋ ਉਹਨੂੰ ਨਸ਼ਟ ਕਰਨ ਦੀ ਕੋਸ਼ਿਸ਼ ਕਰਦਾ ਹੈ?"



ਇਸ ਦਲੀਲ ਦੇ ਜ਼ੋਰ ਦਾ ਰਾਜੇ ਉਤੇ ਬਹੁਤ ਅਸਰ ਪਿਆ। ਉਹਨੇ ਉਹ ਪੰਛੀ ਸਿੱਧਾਰਥ ਕੋਲ ਹੀ ਰਹਿਣ ਦਿੱਤਾ।

ਜਦੋਂ ਸਿੱਧਾਰਥ ਕੁਝ ਵੱਡਾ ਹੋਇਆ, ਸ਼ੁੱਧੋਧਨ ਨੇ ਦੇਸ਼ ਦੇ ਸਭ ਤੋਂ ਵਿਦਵਾਨ ਅਧਿਆਪਕ ਉਹਨੂੰ ਪੜ੍ਹਾਉਣ ਵਾਸਤੇ ਰੱਖੇ। ਉਹਦਾ ਪੁੱਤਰ ਬਹੁਤ ਚਤੁਰ ਤੇ ਬੁੱਧੀਮਾਨ ਸੀ। ਉਹ ਨਾ ਸਿਰਫ਼ ਬਹੁਤ ਛੇਤੀ ਪੜ੍ਹਨਾ ਤੇ ਲਿਖਣਾ ਹੀ ਸਿੱਖ ਗਿਆ ਸਗੋਂ ਕੁਸ਼ਤੀ, ਤਲਵਾਰਬਾਜ਼ੀ ਤੇ ਤੀਰ ਅੰਦਾਜ਼ੀ ਵਰਗੀਆਂ ਸ਼ਾਹੀ ਕਲਾਵਾਂ ਵਿਚ ਵੀ ਨਿਪੁੰਨ ਹੋ ਗਿਆ।

ਇਹ ਦਿਆਲੂ ਤੇ ਸਾਊ ਮੁੰਡਾ ਵੱਡਾ ਹੋ ਕੇ ਇਕ ਖ਼ੂਬਸੂਰਤ ਨੌਜਵਾਨ ਬਣ ਗਿਆ। ਉਹ ਹਰਮਨ-ਪਿਆਰਾ, ਵਿਚਾਰਵਾਨ ਅਤੇ ਹਰੇਕ ਦੇ ਪ੍ਰਤੀ ਮਿਲਣਸਾਰ ਸੀ। ਇਕ ਪਰਵਾਰਕ ਇਕੱਠ ਵਿਚ ਉਹ ਆਪਣੀ ਇਕ ਰਿਸ਼ਤੇਦਾਰ ਕੁੜੀ ਯਸ਼ੋਧਰਾ ਨੂੰ ਮਿਲਿਆ ਤੇ ਉਹਨੂੰ ਉਹਦੇ ਨਾਲ ਪਿਆਰ ਹੋ ਗਿਆ।

ਉਸ ਸਮੇਂ ਦੇ ਰਿਵਾਜ ਅਨੁਸਾਰ ਯਸ਼ੋਧਰਾ ਦੇ ਪਿਤਾ ਨੇ ਆਪਣੀ ਧੀ ਵਾਸਤੇ ਯੋਗ ਪਤੀ ਚੁਣਨ ਲਈ ਤੀਰ-ਅੰਦਾਜ਼ੀ ਦਾ ਮੁਕਾਬਲਾ ਕਰਵਾਇਆ। ਸਿੱਧਾਰਥ

ਨੇ ਮੁਕਾਬਲੇ ਵਿਚ ਸ਼ਾਮਲ ਹੋਣ ਅਤੇ ਆਪਣੇ ਲਈ ਯਸ਼ੋਧਰਾ ਨੂੰ ਜਿੱਤਣ ਦਾ ਫ਼ੈਸਲਾ ਕੀਤਾ।

ਪਰ ਯਸ਼ੋਧਰਾ ਨੂੰ ਪਰਾਪਤ ਕਰਨ ਦੇ ਅਨੇਕਾਂ ਇੱਛਕ ਸਨ। ਵਿਆਹ ਲਈ ਉਹਨੂੰ ਜਿੱਤਣ ਵਾਸਤੇ ਦੂਰੋਂ-ਨੇੜਿਓਂ ਅਨੇਕਾਂ ਰਾਜਕੁਮਾਰ ਆਏ। ਉਹ ਸਭ ਵਡੇ ਤੇ ਤਕੜੇ ਜਾਪਦੇ ਸਨ। ਉਹਨਾਂ ਦੀ ਤੁਲਨਾ ਵਿਚ ਸਿੱਧਾਰਥ ਨਾ ਸਿਰਫ਼ ਕੁਝ ਕੋਮਲ ਜਾਪਦਾ ਸੀ ਸਗੋਂ ਸੁਪਨਮਈ ਤੇ ਵਿਚਾਰਸ਼ੀਲ ਦਿਖਾਈ ਦਿੰਦਾ ਸੀ। ਸਭ ਨੇ ਉਹਦੇ ਮੁਕਾਬਲਾ ਜਿੱਤਣ ਦੀ ਆਸ ਲਾਹ ਦਿੱਤੀ।

ਪਰ ਉਹਨਾਂ ਨੂੰ ਛੇਤੀ ਹੀ ਆਪਣੀ ਰਾਏ ਬਦਲਣੀ ਪਈ। ਜਿਉਂ-ਜਿਉਂ ਮੁਕਾਬਲਾ ਅੱਗੇ ਵਧਿਆ, ਸਿੱਧਾਰਥ ਦੂਜਿਆਂ ਦੇ ਬਰਾਬਰ ਦਾ ਸਿੱਧ ਹੋਇਆ। ਕਮਾਨਾਂ ਲਿਆਂਦੀਆਂ ਗਈਆਂ,ਮੁਕਾਬਲੇਬਾਜ਼ਾਂ ਨੇ ਚਿੱਲੇ ਚੜ੍ਹਾਏ ਤੇ ਤੀਰ ਨਿਸ਼ਾਨਿਆਂ ਵਿਚੋਂ ਦੀ ਆਰ-ਪਾਰ ਲੰਘਾ ਦਿੱਤੇ। ਫੇਰ ਉੱਚਾ ਨਿਸ਼ਾਨਾ ਸਿੰਨ੍ਹਦਿਆਂ ਉਹਨਾਂ ਨੇ ਦੂਰ ਦੇ ਨਿਸ਼ਾਨਿਆਂ ਨੂੰ ਬਹੁਤ ਵਧੀਆ ਢੰਗ ਨਾਲ ਵਿੰਨ੍ਹਿਆ ਤੇ ਇਸੇ ਤਰ੍ਹਾਂ ਸਿੱਧਾਰਥ ਨੇ ਵੀ ਨਿਸ਼ਾਨੇ ਵਧੀਆ ਵਿੰਨ੍ਹੇ।

ਆਖ਼ਰਕਾਰ ਸਿੱਧਾਰਥ ਨੇ ਇਕ ਵਧੇਰੇ ਵੱਡੀ ਤੇ ਵਧੇਰੇ ਮਜ਼ਬੂਤ ਕਮਾਨ ਮੰਗੀ। ਇਸ ਨੂੰ ਸਿੰਮ੍ਹਾਨੂੰ ਦੀ ਕਮਾਨ ਕਹਿੰਦੇ ਸਨ ਤੇ ਇਹ ਇਕ ਮੰਦਰ ਵਿਚ ਰਖੀ ਹੋਈ ਸੀ। ਉਹ ਏਨੀ ਮਜ਼ਬੂਤ ਸੀ ਕਿ ਉਹਨੂੰ ਕੋਈ ਵੀ ਨਹੀਂ ਸੀ ਖਿਚ ਸਕਿਆ। ਕੁਝ ਸੇਵਾਦਾਰ ਭੱਜ ਕੇ ਗਏ ਤੇ ਉਹ ਕਮਾਨ ਸਿੱਧਾਰਥ ਨੂੰ ਲਿਆ ਦਿੱਤੀ। ਲੋਕ ਆਸਵੰਦ ਨਜ਼ਰਾਂ ਨਾਲ ਦੇਖ ਹੀ ਰਹੇ ਸਨ ਕਿ ਸਿੱਧਾਰਥ ਨੇ ਕਮਾਨ ਚੁੱਕੀ ਤੇ ਬੜੇ ਆਰਾਮ ਨਾਲ ਚਿੱਲਾ ਚੜ੍ਹਾਇਆ। ਫੇਰ ਉਹਨੇ ਇਕ ਤੀਰ ਹਵਾ ਵਿਚ ਛੱਡਿਆ। ਤੀਰ ਗਰਜਵੀਂ ਆਵਾਜ਼ ਕਰਦਾ ਹੋਇਆ ਦੁਮੇਲ ਤੋਂ ਪਾਰ ਜਾ ਕੇ ਗ਼ਾਇਬ ਹੋ ਗਿਆ।

ਇਹਤੋਂ ਪਿੱਛੋਂ ਦੂਜੇ ਰਾਜਕੁਮਾਰਾਂ ਨੇ ਹਾਰ ਮੰਨ ਲਈ। ਇਕ ਇਕ ਕਰ ਕੇ ਉਹ ਸਾਰੇ ਜਣੇ ਮੈਦਾਨ ਛੱਡ ਗਏ ਤੇ ਸਿੱਧਾਰਥ ਦੇ ਜੇਤੂ ਹੋਣ ਦਾ ਐਲਾਨ ਕਰ ਦਿੱਤਾ ਗਿਆ। ਸ਼ੁੱਧੋਧਨ ਬਹੁਤ ਖ਼ੁਸ਼ ਸੀ। ਹੁਣ ਉਹਨੂੰ ਯਕੀਨ ਹੋ ਗਿਆ ਸੀ ਕਿ ਉਹਦਾ ਪੁੱਤਰ ਇਕ ਮਹਾਨ ਜੇਤੂ ਬਣੇਗਾ। ਉਹਨੇ ਸੋਚਿਆ ਕਿ ਸਿੱਧਾਰਥ ਕਦੇ ਵੀ ਸੰਸਾਰ ਦਾ ਤਿਆਗ ਨਹੀਂ ਕਰੇਗਾ ਤੇ ਨਾ ਹੀ ਯਸ਼ੋਧਰਾ ਵਰਗੀ ਸੁੰਦਰ ਪਤਨੀ ਨੂੰ ਛੱਡ ਕੇ ਜਾਵੇਗਾ।

## ਸੱਚ ਦੀ ਖੋਜ

ਸਿੱਧਾਰਥ ਆਪਣੀ ਖ਼ੂਬਸੂਰਤ ਪਤਨੀ ਨਾਲ ਆਪਣੇ ਮਹੱਲ ਵਿਚ ਖ਼ੁਸ਼ੀ-ਖ਼ੁਸ਼ੀ ਰਹਿੰਦਾ ਸੀ। ਸ਼ੁੱਧੋਧਨ ਨੂੰ ਇਸ ਗੱਲ ਦਾ ਬਹੁਤ ਧਿਆਨ ਰਹਿੰਦਾ ਸੀ ਕਿ ਸਿੱਧਾਰਥ ਦੇ ਆਲੇ-ਦੁਆਲੇ ਸਦਾ ਸਭ ਕੁਝ ਖ਼ੂਬਸੂਰਤ ਅਤੇ ਖ਼ੁਸ਼ੀ-ਭਰਪੂਰ ਰਹੇ। ਸਿੱਧਾਰਥ ਨੂੰ ਇਹ ਵੀ ਨਹੀਂ ਸੀ ਪਤਾ ਕਿ ਸੰਸਾਰ ਵਿਚ ਦੁੱਖ ਤੇ ਮੁਸੀਬਤਾਂ ਹਨ।

ਪਰ ਸਿੱਧਾਰਥ ਸੁਭਾਵਿਕ ਹੀ ਅੰਦਾਜ਼ਾ ਲਾਉਂਦਾ ਕਿ ਮਹੱਲ ਦੇ ਗੇਟਾਂ ਤੋਂ ਬਾਹਰ ਵੀ ਕੋਈ ਸੰਸਾਰ ਹੈ ਤੇ ਉਹ ਜਾਣਨਾ ਚਾਹੁੰਦਾ ਸੀ ਕਿ ਉਹ ਸੰਸਾਰ ਕਿਹੋ ਜਿਹਾ ਹੈ। ਉਹ ਅਕਸਰ ਇਕੱਲਾ ਹੀ ਆਪਣੀ ਮਰਜ਼ੀ ਨਾਲ ਘੁੰਮਣ ਤੁਰ ਪੈਂਦਾ, ਕੋਈ ਇਕਾਂਤ ਸਥਾਨ ਲਭਦਾ ਤੇ ਉਥੇ ਘੰਟਿਆਂ-ਬੱਧੀ ਬੈਠਾ ਸੋਚਾਂ ਵਿਚ ਡੁੱਬਿਆ ਰਹਿੰਦਾ।

ਇਕ ਦਿਨ ਉਹਨੇ ਬਾਹਰਲੇ ਸੰਸਾਰ ਨੂੰ ਆਪਣੀ ਅੱਖੀਂ ਦੇਖਣ ਦੀ ਇੱਛਾ ਪ੍ਰਗਟ ਕੀਤੀ। ਜਦੋਂ ਸ਼ੁੱਧੋਧਨ ਨੇ ਇਹ ਸੁਣਿਆ ਤਾਂ ਉਹਨੇ ਕੋਈ ਇਤਰਾਜ਼ ਨਹੀਂ ਕੀਤਾ। "ਚੰਗੀ ਗੱਲ ਹੈ", ਉਹਨੇ ਕਿਹਾ, "ਹੁਣ ਸਮਾਂ ਆ ਗਿਆ ਹੈ ਕਿ ਰਾਜਕੁਮਾਰ ਆਪਣੇ ਦੇਸ਼ ਨੂੰ ਅਤੇ ਉਹਨਾਂ ਲੋਕਾਂ ਨੂੰ ਦੇਖ ਲਵੇ ਜਿਨ੍ਹਾਂ ਦੀ ਇਕ ਦਿਨ ਉਹਨੇ ਅਗਵਾਈ ਕਰਨੀ ਹੈ।"

ਸ਼ੁੱਧੋਧਨ ਨੇ ਹੁਕਮ ਦੇ ਦਿੱਤੇ ਕਿ ਸ਼ਹਿਰ ਨੂੰ ਸਿੱਧਾਰਥ ਦੀ ਫੇਰੀ ਵਾਸਤੇ ਸਾਫ਼-ਸੁਥਰਾ ਕਰ ਦਿੱਤਾ ਜਾਵੇ। ਉਹਦੇ ਸੁਆਗਤ ਲਈ ਜਸ਼ਨੀ-ਦੁਆਰ ਖੜ੍ਹੇ ਕੀਤੇ ਗਏ ਅਤੇ ਘਰਾਂ ਨੂੰ ਫੁੱਲਾਂ ਤੇ ਝੰਡੀਆਂ ਨਾਲ ਸਜਾਇਆ ਗਿਆ। ਖ਼ਾਸ ਹਦਾਇਤਾਂ ਜਾਰੀ ਕੀਤੀਆਂ ਗਈਆਂ ਕਿ ਬੀਮਾਰ ਤੇ ਬੁੱਢੇ ਸ਼ਹਿਰੋਂ ਬਾਹਰ ਰਹਿਣ। ਸ਼ੁੱਧੋਧਨ ਨੇ ਹਰ ਉਹ ਸਾਵਧਾਨੀ ਵਰਤੀ ਜਿਸ ਨਾਲ ਉਹਦੇ ਪੁੱਤਰ ਨੂੰ ਕਿਸੇ ਵੀ ਕਿਸਮ ਦਾ ਮਨੁੱਖੀ ਦੁੱਖ ਨਜ਼ਰ ਨਾ ਆਵੇ।

ਸਿੱਧਾਰਥ ਦੇ ਰੱਥ ਨੂੰ ਚਾਰ ਲਿਸ਼ਕਦੇ, ਚਿੱਟੇ ਘੋੜੇ ਖਿਚਦੇ ਸਨ। ਉਹਨੇ ਰੱਥ ਵਿਚ ਆਪਣੀ ਥਾਂ ਲਈ ਤੇ ਰਥਵਾਨ ਚੰਨਾ, ਰੱਥ ਨੂੰ ਸ਼ਹਿਰ ਵਿਚੋਂ ਦੀ ਹੌਲੀ-ਹੌਲੀ ਚਲਾਉਣ ਲੱਗਾ। ਲੋਕ ਦੋਵੀਂ ਪਾਸੀਂ ਕਤਾਰ ਬਣਾ ਕੇ ਖੜੋਤੇ ਸਨ ਅਤੇ ਆਪਣੇ ਰਾਜਕੁਮਾਰ ਦੀ ਜੈ-ਜੈਕਾਰ ਕਰ ਰਹੇ ਸਨ।

ਸਿੱਧਾਰਥ ਨੇ ਉਹਨਾਂ ਦੀਆਂ ਸ਼ੁੱਭ-ਇਛਾਵਾਂ ਹੱਥ ਬੰਨ੍ਹ ਕੇ ਸਵੀਕਾਰ ਕੀਤੀਆਂ। "ਲੋਕ ਖ਼ੁਸ਼ ਹਨ", ਉਹਨੇ ਸੋਚਿਆ। "ਸੰਸਾਰ ਸੱਚਮੁੱਚ ਸੁਭਾਗੀ ਥਾਂ ਹੈ।"

ਪਰ ਉਹ ਹੋਰ ਕਈ ਕੁਝ ਦੇਖਣਾ ਚਾਹੁੰਦਾ ਸੀ। "ਆਪਾਂ ਉਸ ਪਾਸੇ ਚੱਲੀਏ", ਉਹਨੇ ਚੰਨੇ ਨੂੰ ਕਿਹਾ। ਸੋ ਚੰਨੇ ਨੇ ਰਥ ਇਕ ਪਾਸੇ ਵਾਲੀ ਗਲੀ ਵਿਚ ਮੋੜ ਦਿੱਤਾ। ਉਧਰ ਲੋਕਾਂ ਨੂੰ ਸਿੱਧਾਰਥ ਦੇ ਆਉਣ ਦੀ ਆਸ ਨਹੀਂ ਸੀ। ਉਥੇ ਸੁਆਗਤੀ ਝੰਡੇ

ਨਹੀਂ ਸਨ ਅਤੇ ਗਲੀਆਂ ਵਿਚ ਮਿੱਟੀ-ਘੱਟਾ ਤੇ ਭੀੜ-ਭੜੱਕਾ ਸੀ। ਇਕ ਕੁੱਬਾ, ਬੁੱਢਾ ਆਦਮੀ ਸੋਟੀ ਦੇ ਸਹਾਰੇ ਲੰਗੜਾਉਂਦਾ ਹੋਇਆ ਤੁਰਿਆ ਆਉਂਦਾ ਸੀ।

"ਔਹ ਕੌਣ ਹੈ ?" ਸਿੱਧਾਰਥ ਨੇ ਹੈਰਾਨੀ ਨਾਲ ਪੁੱਛਿਆ।

"ਇਕ ਬੁੱਢਾ ਆਦਮੀ", ਚੰਨੇ ਨੇ ਜਵਾਬ ਦਿੱਤਾ।

ਮਹੱਲ ਵਿਚ ਵਾਪਸ ਆ ਕੇ ਸਿੱਧਾਰਥ ਵਿਚਾਰ-ਮਗਨ ਅਤੇ ਉਦਾਸ ਹੋ ਗਿਆ।



"ਕੀ ਮੇਰੀ ਖ਼ੂਬਸੂਰਤ ਯਸ਼ੋਧਰਾ ਬੁੱਢੀ ਹੋ ਜਾਵੇਗੀ ਤੇ ਉਸ ਵਰਗੀ ਲੱਗੇਗੀ ? ਕੀ ਮੈਂ ਵੀ ਬੁੱਢਾ ਹੋ ਜਾਵਾਂਗਾ ?"

ਜਦੋਂ ਸ਼ੁੱਧੋਧਨ ਨੇ ਇਸ ਬਾਰੇ ਸੁਣਿਆ ਤਾਂ ਉਹਨੇ ਆਪਣੇ ਪੁੱਤਰ ਦਾ ਧਿਆਨ ਹਟਾਉਣ ਵਾਸਤੇ ਨੱਚਣ ਵਾਲੇ ਤੇ ਸੰਗੀਤਕਾਰ ਭੇਜੇ ਤੇ ਕੁਝ ਸਮੇਂ ਲਈ ਉਹ ਉਹਦਾ ਧਿਆਨ ਦੂਜੇ ਪਾਸੇ ਲਾਉਣ ਵਿਚ ਸਫਲ ਹੋ ਗਏ। ਪਰ ਸਿੱਧਾਰਥ ਨੂੰ ਬਾਹਰਲੇ ਸੰਸਾਰ ਦੀ ਚਿੰਤਾ ਅਜੇ ਵੀ ਲਗੀ ਹੋਈ ਸੀ। ਉਹ ਇਹਨੂੰ ਹੋਰ ਦੇਖਣਾ ਚਾਹੁੰਦਾ ਸੀ। ਇਸ ਲਈ ਸ਼ਹਿਰ ਦੀ ਇਕ ਹੋਰ ਫੇਰੀ ਦਾ ਪ੍ਰਬੰਧ ਕੀਤਾ ਗਿਆ।

ਪਹਿਲਾਂ ਵਾਂਗ ਹੀ ਲੋਕਾਂ ਨੇ ਬਹੁਤ ਜੋਸ਼ ਨਾਲ ਸਿੱਧਾਰਥ ਦਾ ਸੁਆਗਤ ਕੀਤਾ। "ਯਕੀਨੀ ਤੌਰ ਉਤੇ ਉਹ ਖ਼ੁਸ਼ ਹਨ", ਰਾਜਕੁਮਾਰ ਨੇ ਸੋਚਿਆ। ਪਰ ਜਦੋਂ ਉਹ ਮਹੱਲ ਵੱਲ ਵਾਪਸ ਮੁੜ ਰਿਹਾ ਸੀ ਤਾਂ ਉਹਨੇ ਇਕ ਬੀਮਾਰ ਆਦਮੀ ਦੇਖਿਆ ਜਿਸ ਲਈ ਤੁਰਨਾ ਵੀ ਔਖਾ ਸੀ। ਉਹਦਾ ਸਰੀਰ ਫੋੜਿਆਂ ਨਾਲ ਭਰਿਆ ਪਿਆ ਸੀ ਤੇ ਉਹ ਪੀੜ ਨਾਲ ਹਾਏ ਹਾਏ ਕਰ ਰਿਹਾ ਸੀ।

"ਔਹ ਆਦਮੀ ਰੋ ਕਿਉਂ ਰਿਹਾ ਹੈ ?" ਰਾਜਕੁਮਾਰ ਨੇ ਪੁੱਛਿਆ।

"ਉਹ ਬੀਮਾਰ ਹੈ", ਚੰਨੇ ਨੇ ਦੱਸਿਆ।

ਤੇ ਚੰਨੇ ਨੇ ਸਪੱਸ਼ਟ ਕਰਕੇ ਦੱਸਿਆ ਕਿ ਹਰ ਬੰਦਾ ਬੀਮਾਰ ਪੈਂਦਾ ਹੈ ਤੇ ਦੁੱਖ ਭੋਗਦਾ ਹੈ। ਹੌਲੀ ਹੌਲੀ ਰਾਜਕੁਮਾਰ ਦੀ ਨਜ਼ਰ ਸਾਹਮਣੇ ਦੁੱਖਾਂ ਤੇ ਮੁਸੀਬਤਾਂ ਦਾ ਸੰਸਾਰ ਬੇਨਕਾਬ ਹੁੰਦਾ ਜਾ ਰਿਹਾ ਸੀ।

ਤੇ ਫੇਰ ਇਕ ਹੋਰ ਦਿਨ ਉਹ ਆਪਣੇ ਸ਼ਾਹੀ ਰਥ ਵਿਚ ਬਹਿ ਕੇ ਸ਼ਹਿਰ ਗਿਆ ਤਾਂ ਉਹਨੇ ਇਕ ਮ੍ਰਿਤਕ ਦੇਹ ਦੇਖੀ ਜਿਸ ਨੂੰ ਚੁੱਕ ਕੇ ਸਿਵਿਆਂ ਵੱਲ ਲਿਜਾਇਆ ਜਾ ਰਿਹਾ ਸੀ।

"ਉਸ ਆਦਮੀ ਨੂੰ ਉਹ ਲੋਕ ਕਿੱਥੇ ਲਈ ਜਾਂਦੇ ਹਨ ?" ਸਿੱਧਾਰਥ ਨੇ ਪੁੱਛਿਆ।

"ਉਹ ਆਦਮੀ ਮਰ ਗਿਆ ਹੈ", ਚੰਨੇ ਨੇ ਕਿਹਾ, "ਉਹ ਉਹਦਾ ਦਾਹ ਸੰਸਕਾਰ ਕਰਨ ਲਈ ਲੈ ਕੇ ਜਾ ਰਹੇ ਹਨ।" ਤੇ ਉਹਨੇ ਅੱਗੇ ਕਿਹਾ, "ਜਿਹੜੇ ਵੀ ਜਨਮ ਲੈਂਦੇ ਹਨ ਉਹ ਸਭ ਇਕ ਦਿਨ ਜ਼ਰੂਰ ਮਰਦੇ ਹਨ।"

"ਬੁਢਾਪਾ, ਬੀਮਾਰੀ, ਮੌਤ ? ਸੰਸਾਰ ਅਸਲ ਵਿਚ ਦੁੱਖਾਂ ਦਾ ਘਰ ਹੈ",ਦਰਦਮੰਦ ਰਾਜਕੁਮਾਰ ਨੇ ਸੋਚਿਆ। ਉਹਨੂੰ ਬਹੁਤ ਦੁੱਖ ਹੋਇਆ ਸੀ ਤੇ ਉਹ ਇਹ ਜਾਣਨਾ ਚਾਹੁੰਦਾ ਸੀ ਕਿ ਏਨੇ ਬਹੁਤੇ ਦੁੱਖ ਤੇ ਤਕਲੀਫ਼ਾਂ ਕਿਉਂ ਹਨ।

ਅਗਲੀ ਵਾਰ ਜਦੋਂ ਉਹ ਆਪਣੇ ਰਥ ਵਿਚ ਜਾ ਰਿਹਾ ਸੀ ਤਾਂ ਉਹਨੂੰ ਪੀਲੇ

ਚੋਲੇ ਵਾਲਾ ਇਕ ਸੰਨਿਆਸੀ ਨਜ਼ਰ ਆਇਆ। ਉਹ ਆਦਮੀ ਸ਼ਾਂਤ ਅਤੇ ਠਰ੍ਹੰਮੇ ਵਾਲਾ ਜਾਪਦਾ ਸੀ।

"ਔਹ ਆਦਮੀ ਕੌਣ ਹੈ ?" ਸਿੱਧਾਰਥ ਨੇ ਉਤਸੁਕਤਾ ਨਾਲ ਪੁੱਛਿਆ।

"ਉਹ ਇਕ ਸਾਧੂ ਹੈ", ਚੰਨੇ ਨੇ ਜਵਾਬ ਦਿੱਤਾ। "ਉਹਨੇ ਸੰਸਾਰ ਨੂੰ ਤਿਆਗ ਦਿੱਤਾ ਹੈ ਤੇ ਉਹ ਦੁੱਖ-ਤਕਲੀਫ਼ਾਂ ਤੋਂ ਬੇਲਾਗ ਹੈ। ਉਹ ਸੰਸਾਰ ਵਿਚ ਅਮਨ-ਚੈਨ ਨਾਲ ਰਹਿੰਦਾ ਹੈ ਤੇ ਚੁੱਪਚਾਪ ਸਦੀਵੀ ਸੱਚ ਦੀ ਭਾਲ ਕਰ ਰਿਹਾ ਹੈ।" ਇਸ ਗੱਲ ਨੇ ਸਿੱਧਾਰਥ ਨੂੰ ਕੁਝ ਆਸ ਬੰਨ੍ਹਾਈ। ਸਿੱਧਾਰਥ ਉਹਦੇ ਵਰਗਾ ਬਣਨਾ ਚਾਹੁੰਦਾ ਸੀ। ਉਹਨੇ ਵੀ ਸੰਸਾਰ ਨੂੰ ਤਿਆਗਣ ਅਤੇ ਸੰਨਿਆਸੀ ਬਣਨ ਦਾ ਫ਼ੈਸਲਾ ਕਰ ਲਿਆ।

ਜਦੋਂ ਉਹ ਅਜੇ ਇਹਨਾਂ ਗੱਲਾਂ ਬਾਰੇ ਸੋਚ ਹੀ ਰਿਹਾ ਸੀ, ਉਹਦੇ ਘਰ ਪੁੱਤਰ ਨੇ ਜਨਮ ਲਿਆ। ਬੱਚੇ ਦਾ ਨਾਂ ਰਾਹੁਲ ਰਖਿਆ ਗਿਆ। ਆਪਣੇ ਪੁੱਤਰ ਦੇ ਜਨਮ ਉਤੇ ਖ਼ੁਸ਼ੀ ਮਨਾਉਂਦਿਆਂ ਬੇਚੈਨ ਰਾਜਕੁਮਾਰ ਨੇ ਫ਼ੈਸਲਾ ਕੀਤਾ ਕਿ ਆਪਣੇ ਉਦੇਸ਼ ਤੋਂ ਪਾਸੇ ਨਹੀਂ ਜਾਣਾ। ਉਹਨੇ ਪੱਕਾ ਨਿਸ਼ਚਾ ਕਰ ਲਿਆ ਸੀ ਕਿ ਹੋਰ ਦੇਰੀ ਕੀਤੇ ਬਿਨਾਂ ਉਹਨੂੰ ਸੰਸਾਰ ਦਾ ਤਿਆਗ ਕਰ ਦੇਣਾ ਚਾਹੀਦਾ ਹੈ।

ਸਿੱਧਾਰਥ ਦੀ ਉਮਰ ਉਸ ਵੇਲੇ ਉਨੱਤੀ ਸਾਲ ਦੀ ਸੀ। ਉਹ ਟਿਕੀ ਰਾਤ ਵਿਚ ਜਾਗਿਆ ਜਦੋਂ ਉਹਦੀ ਪਤਨੀ ਯਸ਼ੋਧਰਾ ਰਾਹੁਲ ਉਤੇ ਇਕ ਹੱਥ ਧਰ ਕੇ ਘੂਕ ਸੁੱਤੀ ਪਈ ਸੀ। ਸਿੱਧਾਰਥ ਆਪਣੇ ਪੁੱਤਰ ਨੂੰ ਆਖ਼ਰੀ ਵਾਰ ਆਪਣੀਆਂ ਬਾਹਵਾਂ ਵਿਚ ਚੁੱਕਣਾ ਚਾਹੁੰਦਾ ਸੀ ਪਰ ਉਹਨੂੰ ਇਹ ਡਰ ਸੀ ਕਿ ਉਹਦੀ ਪਤਨੀ





ਜਾਗ ਪਵੇਗੀ। ਉਹਨੇ ਦੂਜੀ ਵਾਰ ਦੇਖਣ ਦਾ ਹੌਸਲਾ ਤੱਕ ਨਾ ਕੀਤਾ ਤੇ ਕਾਹਲੀ ਨਾਲ ਮਹੱਲ ਤੋਂ ਬਾਹਰ ਨਿਕਲ ਗਿਆ।

ਆਪਣੇ ਵਫ਼ਾਦਾਰ ਰਥਵਾਨ, ਚੰਨਾ ਨਾਲ ਉਹ ਜੰਗਲ ਵਿਚ ਚਲਾ ਗਿਆ। ਉਹਨੇ ਆਪਣੇ ਵਾਲ ਕੱਟੇ ਤੇ ਸਾਧੂ ਬਣਨ ਦੀ ਨਿਸ਼ਾਨੀ ਦੇ ਤੌਰ ਉਤੇ ਚੰਨੇ ਦੇ ਹੱਥ ਮਹੱਲ ਨੂੰ ਭੇਜ ਦਿੱਤੇ ਅਤੇ ਆਪਣੇ ਰਾਜਕੁਮਾਰਾਂ ਵਾਲੇ ਕਪੜੇ ਲਾਹ ਕੇ ਸੰਨਿਆਸੀ ਵਾਲਾ ਚੋਲਾ ਪਾ ਲਿਆ। ਫੇਰ ਉਹ ਸੱਚ ਦੀ ਖੋਜ ਵਿਚ ਤੁਰ ਪਿਆ।

ਸਿੱਧਾਰਥ ਸ਼ੱਕ ਮੁਨੀ ਬਣ ਗਏ, ਸ਼ੱਕਾਂ ਵਿਚ ਇਕ ਮਹਾਤਮਾ। ਫਿਰਦਿਆਂ-ਫਿਰਾਉਂਦਿਆਂ ਉਹ ਪ੍ਰਸਿੱਧ ਨਗਰ ਵੈਸ਼ਾਲੀ ਪੁੱਜੇ ਜਿੱਥੇ ਉਹ ਇਕ ਰਿਸ਼ੀ ਅਲਾਰਾ ਕਾਲਮ ਦੇ ਆਸ਼ਰਮ ਵਿਚ ਕੁਝ ਚਿਰ ਠਹਿਰੇ ਤੇ ਜੀਵਨ ਬਾਰੇ ਸੱਚ ਲੱਭਣ ਦਾ ਜਤਨ ਕਰਦੇ ਰਹੇ। ਉਹਨਾਂ ਨੇ ਫ਼ਿਲਾਸਫ਼ੀ ਦੀਆਂ ਵੱਖ ਵੱਖ ਪਰਣਾਲੀਆਂ ਦਾ

ਅਧਿਅਨ ਕੀਤਾ ਪਰ ਉਹਨਾਂ ਵਿਚੋਂ ਉਹ ਗੱਲ ਨਾ ਲੱਭੀ, ਜਿਸਦੀ ਉਹ ਭਾਲ ਕਰ ਰਹੇ ਸਨ।

ਫੇਰ ਉਹ ਉਸ ਵੇਲੇ ਦੇ ਸਭ ਤੋਂ ਸ਼ਕਤੀਸ਼ਾਲੀ ਰਾਜ, ਮਗਧ ਦੀ ਰਾਜਧਾਨੀ ਰਾਜਗ੍ਰਿਹਿ ਆ ਗਏ। ਉਥੇ ਉਹ ਮਹਾਨ ਵਿਦਵਾਨ ਉਦਰਕ ਵੱਲੋਂ ਚਲਾਏ ਜਾਂਦੇ ਪ੍ਰਸਿੱਧ ਪੰਥ ਵਿਚ ਸ਼ਾਮਲ ਹੋ ਗਏ। ਗੌਤਮ ਉਦਰਕ ਦੇ ਵਿਸ਼ਾਲ ਗਿਆਨ ਤੋਂ ਬਹੁਤ ਪ੍ਰਭਾਵਿਤ ਹੋਏ ਪਰ ਉਹਨਾਂ ਨੇ ਛੇਤੀ ਹੀ ਮਹਿਸੂਸ ਕਰ ਲਿਆ ਕਿ ਸਿਰਫ਼ ਗਿਆਨ ਨਾਲ ਹੀ ਸੱਚ ਤੱਕ ਨਹੀਂ ਪਹੁੰਚਿਆ ਜਾ ਸਕਦਾ। ਉਹਨਾਂ ਨੇ ਆਪਣੀ ਭਾਲ ਜਾਰੀ ਰਖਣ ਲਈ ਉਹ ਪੰਥ ਛੱਡ ਦਿਤਾ।

ਕੀ ਕਠਨ ਤਪੱਸਿਆ ਦਾ ਜੀਵਨ ਸੱਚ ਵੱਲ ਲੈ ਜਾਵੇਗਾ ? ਗੌਤਮ ਨੇ ਸੋਚਿਆ ਕਿ ਉਹਨਾਂ ਨੂੰ ਰਿਸ਼ੀਆਂ ਦਾ ਇਹ ਪ੍ਰਾਚੀਨ ਢੰਗ ਅਜ਼ਮਾਉਣਾ ਚਾਹੀਦਾ ਹੈ। ਉਹਨਾਂ ਦੇ ਨਾਲ ਪੰਜ ਸੰਨਿਆਸੀ ਆ ਰਲੇ ਤੇ ਉਹਨਾਂ ਦੇ ਚੇਲੇ ਬਣਨ ਦੀ ਇੱਛਾ ਪ੍ਰਗਟ ਕੀਤੀ। ਇਹਨਾਂ ਪੰਜਾਂ ਚੇਲਿਆਂ ਦੇ ਨਾਲ ਉਹ ਜੰਗਲ ਵਿਚ ਚਲੇ ਗਏ ਤੇ ਤਪੱਸਿਆ ਸ਼ੁਰੂ ਕਰ ਦਿੱਤੀ। ਉਹਨਾਂ ਨੇ ਆਪਣੇ ਸਰੀਰ ਨੂੰ ਕਈ ਤਰ੍ਹਾਂ ਦੀਆਂ ਔਕੜਾਂ ਵਿਚ ਪਾਇਆ ਤੇ ਭੁੱਖ ਨਾਲ ਲੱਗਭਗ ਮਰਨ ਵਾਲੇ ਹੋ ਗਏ, ਪਰ ਦੇਖਿਆ ਕਿ ਉਹ ਅਜੇ ਵੀ ਸੱਚ ਦੇ ਨੇੜੇ ਨਹੀਂ ਸਨ ਪਹੁੰਚੇ। ਇਸ ਤੋਂ ਉਹਨਾਂ ਨੇ ਨਤੀਜਾ ਕੱਢਿਆ ਕਿ ਕਠਨ ਤਪੱਸਿਆ ਬੇਕਾਰ ਹੈ, ਤੇ ਤਪੱਸਿਆ ਛੱਡ ਦਿੱਤੀ। ਉਹਨਾਂ ਦੇ ਪੰਜਾਂ ਚੇਲਿਆਂ ਨੇ ਸਮਝਿਆ ਕਿ ਤਪੱਸਿਆ ਨੂੰ ਛੱਡਣਾ ਸੰਸਾਰਕ ਜੀਵਨ ਵਿਚ ਮੁੜ ਜਾਣ ਦੀ ਨਿਸ਼ਾਨੀ ਹੈ, ਤੇ ਉਹ ਇਹਨਾਂ ਨੂੰ ਛੱਡ ਕੇ ਚਲੇ ਗਏ।

ਸਿੱਧਾਰਥ ਇਕ ਨੇੜੇ ਦੇ ਦਰਿਆ ਨਿਰੰਜਨ ਉਤੇ ਗਏ ਤੇ ਅਸ਼ਨਾਨ ਕੀਤਾ। ਪਰ ਉਹ ਏਨੇ ਕਮਜ਼ੋਰ ਹੋ ਗਏ ਸਨ ਕਿ ਦਰਿਆ ਦੀ ਇਕ ਛੱਲ ਨਾਲ ਲੱਗਭਗ ਰੁੜ੍ਹ ਹੀ ਚੱਲੇ ਸਨ। ਬਹੁਤ ਮੁਸ਼ਕਲ ਨਾਲ ਉਹ ਕੰਢੇ ਉਤੇ ਆਏ। ਲਾਗੇ ਹੀ ਰਹਿਣ ਵਾਲੀ ਇਕ ਮੁਟਿਆਰ ਸੁਜਾਤਾ ਉਹਨਾਂ ਵਾਸਤੇ ਖੀਰ ਦਾ ਕਟੋਰਾ ਲੈ ਆਈ। ਖੀਰ ਖਾਣ ਪਿੱਛੋਂ ਉਹਨਾਂ ਦੇ ਸਰੀਰ ਵਿਚ ਕੁਝ ਜਾਨ ਪਈ।

ਅਖ਼ੀਰ, ਸਿੱਧਾਰਥ ਨੇ ਫ਼ੈਸਲਾ ਕੀਤਾ ਕਿ ਡੂੰਘੀ ਸਮਾਧੀ ਲਾ ਕੇ ਸੱਚ ਲੱਭਿਆ ਜਾਵੇ। ਉਹਨਾਂ ਨੇ ਗਯਾ ਸ਼ਹਿਰ ਦੇ ਬਾਹਰਵਾਰ ਇਕ ਸੁਹਾਵਨੀ ਥਾਂ ਚੁਣੀ ਤੇ ਇਕ ਪਿੱਪਲ ਹੇਠ ਚੌਂਕੜੀ ਮਾਰ ਕੇ ਬੈਠ ਗਏ। ਉਹਨਾਂ ਨੇ ਪ੍ਰਤਿੱਗਿਆ ਕੀਤੀ, "ਮੈਂ ਇਸ ਆਸਨ ਤੋਂ ਓਨਾ ਚਿਰ ਨਹੀਂ ਉਠਾਂਗਾ ਜਿੰਨਾਂ ਚਿਰ ਸੱਚ ਨੂੰ ਨਹੀਂ ਜਾਣ ਲੈਂਦਾ।"



ਕਿਹਾ ਜਾਂਦਾ ਹੈ ਕਿ ਇਸ ਤਰ੍ਹਾਂ ਜਦੋਂ ਉਹ ਸਮਾਧੀ ਵਿਚ ਲੀਨ ਸਨ ਤਾਂ ਸਿੱਧਾਰਥ ਨੂੰ ਅਨੇਕਾਂ ਲਾਲਸਾਵਾਂ ਦਾ ਟਾਕਰਾ ਕਰਨਾ ਪਿਆ। ਸ਼ੈਤਾਨ ਮਾਰ ਨੂੰ ਡਰ ਸੀ ਕਿ ਜੇ ਸਿੱਧਾਰਥ ਨੇ ਸੱਚ ਨੂੰ ਜਾਣ ਲਿਆ ਤਾਂ ਉਹ ਸਾਰੇ ਸੰਸਾਰ ਨੂੰ ਸਿੱਖਿਆ ਦੇ ਦੇਵੇਗਾ। ਇਸ ਨਾਲ ਮਾਰ ਨੂੰ ਫੇਰ ਕੋਈ ਨਹੀਂ ਪੁੱਛੇਗਾ।

ਇਸ ਲਈ ਉਹਨੇ ਸਭ ਤੋਂ ਪਹਿਲਾਂ ਸਿੱਧਾਰਥ ਨੂੰ ਉਹਨਾਂ ਦੇ ਮਹੱਲ, ਉਹਨਾਂ ਦੀ ਖ਼ੂਬਸੂਰਤ ਪਤਨੀ ਯਸ਼ੋਧਰਾ ਤੇ ਨਿੱਕੇ ਬੱਚੇ ਰਾਹੁਲ ਦੀ ਝਾਕੀ ਦਿਖਾ ਕੇ ਭਰਮਾਇਆ। ਪਰ ਸਿੱਧਾਰਥ ਇਸ ਭਰਮ ਜਾਲ ਵਿਚ ਨਹੀਂ ਫਸੇ ਤੇ ਸਮਾਧੀ ਵਿਚ ਲੀਨ ਰਹੇ। ਫੇਰ ਮਾਰ ਨੇ ਉਹਨਾਂ ਦੀ ਬਿਰਤੀ ਤੋੜਨ ਲਈ ਜ਼ੋਰਦਾਰ ਤੂਫ਼ਾਨ ਅਤੇ ਵਾ-ਵਰੋਲੇ ਘੱਲੇ, ਪਰ ਪੱਕੇ ਇਰਾਦੇ ਵਾਲੇ ਮਹਾਤਮਾ ਦੀ ਬਿਰਤੀ ਭੰਗ ਨਹੀਂ ਹੋਈ। ਇਹਤੋਂ ਪਿੱਛੋਂ ਮਾਰ ਨੇ ਅਖ਼ੀਰਲਾ ਚਾਰਾ ਚੱਲਿਆ ਤੇ ਆਪਣੀਆਂ ਤਿੰਨ ਧੀਆਂ—ਤ੍ਰਿਸ਼ਨਾ, ਅੱਯਾਸ਼ੀ ਤੇ ਲਾਲਸਾ—ਨੂੰ ਸਿੱਧਾਰਥ ਦੇ ਸਾਹਮਣੇ ਨੱਚ ਕੇ ਉਹਨਾਂ

ਨੂੰ ਭਰਮਾਉਣ ਲਈ ਘੱਲਿਆ। ਪਰ ਉਹ ਵੀ ਉਹਨਾਂ ਉਤੇ ਅਸਰ ਨਾ ਪਾ ਸਕੀਆਂ, ਉਹ ਡੂੰਘੀ ਸਮਾਧੀ ਵਿਚ ਲੀਨ ਰਹੇ।

ਉਣੰਜਵੇਂ ਦਿਨ ਉਹਨਾਂ ਨੇ ਸੱਚ ਨੂੰ ਸਮਝ ਲਿਆ। ਉਹ ਬੁੱਧ—ਗਿਆਨਵਾਨ ਪੁਰਸ਼ ਬਣ ਗਏ । ਜਿਸ ਦਰੱਖ਼ਤ ਹੇਠਾਂ ਸਿੱਧਾਰਥ ਨੂੰ ਗਿਆਨ ਪ੍ਰਾਪਤ ਹੋਇਆ ਸੀ ਉਹਦਾ ਨਾਂ 'ਬੋਧੀ ਰੁੱਖ' ਪੈ ਗਿਆ।



# ਉੱਤਮ ਮਾਰਗ

ਸਿੱਧਾਰਥ, ਜੋ ਹੁਣ ਬੁੱਧ ਬਣ ਗਏ ਸਨ, ਲੋਕਾਂ ਨੂੰ ਉਸ ਸੱਚ ਬਾਰੇ ਸਿੱਖਿਆ ਦੇਣੀ ਚਾਹੁੰਦੇ ਸਨ ਜਿਹੜਾ ਉਹਨਾਂ ਨੇ ਲੱਭਿਆ ਸੀ। ਉਹ ਜਾਣਦੇ ਸਨ ਕਿ ਸੰਸਾਰ ਅਗਿਆਨ ਅਤੇ ਦੁਰਾਚਾਰ ਵਿਚ ਡੁੱਬਿਆ ਹੋਇਆ ਹੈ। "ਕੀ ਇਹ ਸੰਸਾਰ ਕਦੀ ਮੇਰੀ ਗੱਲ ਸੁਣੇਗਾ ਵੀ ?" ਉਹ ਸੋਚੀਂ ਪੈ ਗਏ। ਉਹ ਜਾਣਦੇ ਸਨ ਕਿ ਇਹ ਕਾਰਜ ਬਹੁਤ ਔਖਾ ਸੀ ਪਰ ਉਹਨਾਂ ਦੇ ਮਨ ਵਿਚ ਮਨੁੱਖਜਾਤੀ ਵਾਸਤੇ ਦਰਦ ਏਨਾ ਅਪਾਰ ਸੀ ਕਿ ਉਹ ਦੁਬਿਧਾ ਵਿਚ ਨਹੀਂ ਪਏ।

ਪਰ ਲੋਕਾਂ ਵਿਚ ਆਪਣੇ ਵਿਚਾਰਾਂ ਨੂੰ ਫੈਲਾਉਣ ਲਈ ਉਹਨਾਂ ਨੂੰ ਵਫ਼ਾਦਾਰ ਪੈਰੋਕਾਰਾਂ ਦੀ ਇਕ ਟੋਲੀ ਦੀ ਲੋੜ ਸੀ।

ਸਭ ਤੋਂ ਪਹਿਲਾਂ ਉਹਨਾਂ ਨੂੰ ਆਪਣੇ ਉਹਨਾਂ ਪੰਜ ਚੇਲਿਆਂ ਦਾ ਖ਼ਿਆਲ ਆਇਆ ਜਿਹੜੇ ਉਹਨਾਂ ਦਾ ਸਾਥ ਛੱਡ ਗਏ ਸਨ ਤੇ ਵਾਰਾਨਸੀ ਦੇ ਨੇੜੇ ਸਾਰਨਾਥ ਵਿਚ ਆਪਣੀ ਤਪੱਸਿਆ ਕਰੀ ਜਾ ਰਹੇ ਸਨ। ਸੋ ਦਇਆਵਾਨ ਬੁੱਧ ਨੇ ਆਪਣੇ ਕਦਮ ਸਾਰਨਾਥ ਵੱਲ ਮੋੜ ਲਏ।

ਉਹਨਾਂ ਦੇ ਪੁਰਾਣੇ ਚੇਲਿਆਂ ਨੇ ਉਹਨਾਂ ਨੂੰ ਦੂਰੋਂ ਆਪਣੇ ਵੱਲ ਆਉਂਦਿਆਂ ਦੇਖਿਆ। "ਔਹ ਆਪਣੇ ਪੁਰਾਣੇ ਗੁਰੂ ਗੌਤਮ ਆ ਰਹੇ ਨੇ", ਉਹਨਾਂ ਵਿਚੋਂ ਇਕ ਨੇ ਕਿਹਾ।

"ਜਿਹੜੇ ਆਪਾਂ ਨੂੰ ਛੱਡ ਕੇ ਸੰਸਾਰਕ ਜੀਵਨ ਵਿਚ ਚਲੇ ਗਏ ਸਨ", ਦੂਜੇ ਨੇ ਮਖ਼ੌਲ ਨਾਲ ਕਿਹਾ।

"ਪਰ ਉਹ ਤਾਂ ਅਜੇ ਵੀ ਸੰਨਿਆਸੀ ਜਾਪਦੇ ਹਨ!" ਤੀਜੇ ਨੇ ਹੈਰਾਨੀ ਨਾਲ ਕਿਹਾ।

"ਆਪਾਂ ਉਹਨਾਂ ਨੂੰ ਨਮਸਕਾਰ ਨਹੀਂ ਕਰਨੀ।" ਸਭਨਾ ਨੇ ਕਿਹਾ।

ਪਰ ਜਦੋਂ ਮਹਾਤਮਾ ਬੁੱਧ ਨੇੜੇ ਆਏ ਤਾਂ ਚੇਲਿਆਂ ਨੇ ਦੇਖਿਆ ਕਿ ਉਹਨਾਂ ਦੇ ਚਿਹਰੇ ਉਤੇ ਇਕ ਤੇਜ਼ ਸੀ। ਉਹਨਾਂ ਨੇ ਮਹਿਸੂਸ ਕੀਤਾ ਕਿ ਉਹਨਾਂ ਦੇ ਕੋਲ ਇਕ ਮਹਾਨ ਹਸਤੀ ਮੌਜੂਦ ਹੈ ਤੇ ਉਹ ਉਹਨਾਂ ਦੇ ਬਚਨ ਸੁਣਨ ਲਈ ਬੈਠ ਗਏ। ਇਹਨਾਂ ਪੰਜ ਚੇਲਿਆਂ ਨੂੰ ਮਹਾਤਮਾ ਬੁੱਧ ਨੇ ਸਭ ਤੋਂ ਪਹਿਲਾਂ ਉਪਦੇਸ਼ ਦਿੱਤਾ।

ਆਪਣੇ ਉਪਦੇਸ਼ ਦੇ ਸ਼ੁਰੂ ਵਿਚ ਮਹਾਤਮਾ ਬੁੱਧ ਨੇ ਆਪਣੇ ਚੇਲਿਆਂ ਨੂੰ ਨਸੀਹਤ ਦਿੱਤੀ ਕਿ ਉਹ ਅਤਿ ਕਠੋਰ ਤਪੱਸਿਆਵਾਂ ਵਿਚ ਨਾ ਪੈਣ। ਉਹਨਾਂ ਨੇ ਕਿਹਾ ਕਿ ਕਠੋਰ ਤਪ ਤੇ ਸੰਜਮ ਵਾਲਾ ਜੀਵਨ ਵੀ ਓਨਾ ਹੀ ਭੈੜਾ ਹੈ ਜਿੰਨਾ ਭੈੜਾ ਮੌਜ-ਮੇਲੇ ਤੇ ਅੱਯਾਸ਼ੀ ਵਾਲਾ ਜੀਵਨ ਹੈ। ਲੋਕਾਂ ਨੂੰ ਜੀਵਨ ਦਾ ਦਰਮਿਆਨਾ ਰਾਹ, ਸੁਨਹਿਰੀ ਢੰਗ ਅਪਣਾਉਣਾ ਚਾਹੀਦਾ ਹੈ। ਸਿਰਫ਼ ਤਾਂ ਹੀ ਜੀਵਨ ਬਾਰੇ ਸਹੀ ਵਿਚਾਰ ਬਣ ਸਕਦਾ ਹੈ ਤੇ ਸੱਚ ਦੀ ਸਮਝ ਆ ਸਕਦੀ ਹੈ।

ਮਹਾਤਮਾ ਬੁੱਧ ਨੇ ਜਿਹੜੇ ਸੱਚ ਬਾਰੇ ਉਪਦੇਸ ਦਿੱਤਾ ਉਹ ਇਸ ਪ੍ਰਕਾਰ ਹੈ, ਪਹਿਲੇ ਸੰਸਾਰ ਦੁੱਖਾਂ ਤੇ ਮੁਸੀਬਤਾਂ ਨਾਲ ਭਰਿਆ ਹੋਇਆ ਹੈ; ਦੂਜੇ, ਇਸ ਦੁੱਖ ਦਾ ਕੋਈ ਕਾਰਨ ਹੈ; ਤੀਜੇ, ਦੁੱਖ ਉਤੇ ਕਾਬੂ ਪਾਉਣ ਲਈ ਉਹਦਾ ਕਾਰਨ ਦੂਰ ਕਰਨਾ ਚਾਹੀਦਾ ਹੈ; ਚੌਥੇ, ਇਹ ਕੰਮ ਅੱਠ ਪਰਤਾਂ ਵਾਲਾ ਮਾਰਗ ਅਪਣਾ ਕੇ ਕੀਤਾ ਜਾ ਸਕਦਾ ਹੈ। ਇਹ ਬੁੱਧ ਮੱਤ ਦੇ ਚਾਰ ਉੱਤਮ ਸੱਚਾ ਵਜੋਂ ਜਾਣੇ ਜਾਂਦੇ ਹਨ।

ਇਹਨਾਂ ਨੂੰ ਮਹਾਤਮਾ ਬੁੱਧ ਨੇ ਸਾਰਨਾਥ ਵਿਖੇ ਆਪਣੇ ਪਹਿਲੇ ਪ੍ਰਵਚਨ ਵਿਚ ਸਪੱਸ਼ਟ ਕੀਤਾ ਸੀ।

ਜਿਹੜੇ ਅੱਠ-ਪਰਤੀ ਮਾਰਗ ਦਾ ਮਹਾਤਮਾ ਬੁੱਧ ਨੇ ਪਰਚਾਰ ਕੀਤਾ ਉਹ ਇਸ ਪਰਕਾਰ ਹੈ: ਸਹੀ ਵਿਚਾਰ, ਸਹੀ ਤਾਂਘ, ਸਹੀ ਬੋਲ, ਸਹੀ ਵਰਤਾਉ, ਸਹੀ ਰਹਿਣ ਸਹਿਣ, ਸਹੀ ਜਤਨ, ਸਹੀ ਚਿੰਤਨ, ਸਹੀ ਧਿਆਨ। ਇਹੀ ਧੰਮ (ਧ੍ਰਮ), ਭਾਵ ਨੇਕੀ ਦਾ ਕਾਨੂੰਨ ਹੈ। ਬੁੱਧ ਨੇ ਸਭ ਲੋਕਾਂ ਨੂੰ ਇਸ ਧਰਮ ਉਤੇ ਚੱਲ ਕੇ ਦੁੱਖਾਂ ਤੋਂ ਬਚਣ ਲਈ ਕਿਹਾ।

ਸਾਰਨਾਥ ਵਿਖੇ ਉਹਨਾਂ ਦਾ ਪ੍ਰਵਚਨ ਸਿਰਫ਼ ਇਕ ਆਰੰਭ ਸੀ। ਆਪਣੇ ਬਾਕੀ ਜੀਵਨ ਵਿਚ ਬੁੱਧ ਨੇ ਸਾਰ ਦੇਸ਼ ਦੀ ਯਾਤਰਾ ਕੀਤੀ ਅਤੇ ਲੋਕਾਂ ਨੂੰ ਨੇਕੀ



ਦਾ ਆਪਣਾ ਸੰਦੇਸ਼ ਦਿੱਤਾ। ਉਸ ਸਮੇਂ ਸੰਸਕ੍ਰਿਤ ਵਿਦਵਾਨਾਂ ਅਤੇ ਉੱਚੀ ਸ਼੍ਰੇਣੀ ਵਾਲਿਆਂ ਦੀ ਬੋਲੀ ਸੀ। ਬੁੱਧ ਨੇ ਆਮ ਲੋਕਾਂ ਦੀ ਬੋਲੀ, ਪਾਲੀ ਵਿਚ ਪ੍ਰਚਾਰ ਕੀਤਾ ਤਾਂ ਜੋ ਹਰ ਵਿਅਕਤੀ ਉਹਨਾਂ ਦੀ ਗੱਲ ਸਮਝ ਸਕੇ।

ਬੁੱਧ ਦੇ ਉਪਦੇਸ਼ ਬਹੁਤ ਸਧਾਰਨ ਸਨ ਤੇ ਸਹਿਜੇ ਹੀ ਸਮਝੇ ਜਾ ਸਕਦੇ ਸਨ। ਮਹਾਤਮਾ ਬੁੱਧ ਕਰਮ ਦੇ ਸਿਧਾਂਤ ਵਿਚ ਵਿਸ਼ਵਾਸ ਰਖਦੇ ਸਨ ਜੀਹਦੇ ਅਨੁਸਾਰ

ਉਹਨਾਂ ਨੇ ਕਿਹਾ ਕਿ ਮਨੁੱਖ ਦੀ ਆਤਮਾ ਅਮਰ ਹੈ ਅਤੇ ਮੌਤ ਪਿੱਛੋਂ ਮੁੜ ਜਨਮ ਲਵੇਗੀ ਤੇ ਜੀਵਨ ਪ੍ਰਾਪਤ ਕਰੇਗੀ। ਹਰੇਕ ਜਨਮ ਵਿਚ ਮਨੁੱਖ ਆਪਣੇ ਪਿਛਲੇ ਜਨਮ ਦੇ ਅਮਲਾਂ ਦੇ ਨਤੀਜੇ ਵਿਰਸੇ ਵਿਚ ਪ੍ਰਾਪਤ ਕਰਦਾ ਹੈ।

ਜੀਵਨ ਦਾ ਅੰਤਮ ਟੀਚਾ ਨਿਰਵਾਨ ਹੈ। ਨਿਰਵਾਨ ਦਾ ਭਾਵ ਹੈ ਜਨਮਾਂ ਤੇ ਮੁੜ-ਜਨਮਾਂ ਦੇ ਗੇੜ ਵਿਚੋਂ ਨਿਕਲਣਾ। ਇਹ ਬੁੱਧ ਵੱਲੋਂ ਸਿਖਾਏ ਹੋਏ ਗਿਆਨ ਅਤੇ ਦਰਮਿਆਨੇ ਮਾਰਗ ਉਤੇ ਚੱਲ ਕੇ ਨੇਕੀ ਤੇ ਚੰਗਿਆਈ ਦਾ ਜੀਵਨ ਜਿਉਂ ਕੇ ਪਰਾਪਤ ਕੀਤਾ ਜਾ ਸਕਦਾ ਹੈ।

ਮਹਾਤਮਾ ਬੁੱਧ ਅਹਿੰਸਾ ਦੇ ਮਹਾਨ ਪੈਗ਼ੰਬਰ ਸਨ। ਉਹ ਜੀਵਨ ਨੂੰ ਪਵਿੱਤਰ ਮੰਨਦੇ ਸਨ ਤੇ ਉਹਨਾਂ ਦਾ ਆਪਣੇ ਪੈਰੋਕਾਰਾਂ ਨੂੰ ਆਦੇਸ਼ ਸੀ ਕਿ ਉਹ ਜੀਵਾਂ ਨੂੰ ਨਾ ਮਾਰਨ। ਹਿੰਸਾ ਦੇ ਸਿਰਫ਼ ਜੀਵਾਂ ਨੂੰ ਮਾਰਨ ਤੱਕ ਦੇ ਸੌੜੇ ਅਰਥ ਹੀ ਨਹੀਂ ਸਨ ਸਗੋਂ ਕਥਨੀ ਤੇ ਕਰਨੀ ਨਾਲ ਕੀਤੀ ਗਈ ਕਿਸੇ ਵੀ ਕਿਸਮ ਦੀ ਹਿੰਸਾ ਵੀ ਉਸ ਵਿਚ ਸ਼ਾਮਲ ਸੀ। ਮਨੁੱਖ ਲਈ ਪਹਿਲਾ ਕਦਮ ਇਹ ਸੀ ਕਿ ਉਹ ਆਪਣੇ ਆਪ ਨੂੰ ਅਨੁਸ਼ਾਸਨ ਵਿਚ ਰੱਖੇ। ਉਚਿਤ ਸਵੈ-ਅਨੁਸ਼ਾਸਨ ਤੋਂ ਬਗੈਰ ਚੰਗਾ ਜੀਵਨ ਬਿਤਾਣਾ ਅਸੰਭਵ ਸੀ। ਬੁੱਧ ਦਾ ਕਹਿਣਾ ਹੈ, "ਜਿਹੜਾ ਵਿਅਕਤੀ ਜਾਗਣ ਦੇ ਵੇਲੇ ਨਹੀਂ ਜਾਗਦਾ, ਉਹ ਭਾਵੇਂ ਕਿੰਨਾ ਵੀ ਜਵਾਨ ਤੇ ਤਕੜਾ ਹੋਵੇ, ਆਲਸ ਦਾ ਮਾਰਿਆ ਹੁੰਦਾ ਹੈ। ਉਹਦੀ ਇੱਛਾ ਤੇ ਸੋਚ ਕਮਜ਼ੋਰ ਹੁੰਦੀ ਹੈ। ਉਹ ਸੁਸਤ ਤੇ ਵਿਹਲੜ ਆਦਮੀ ਕਦੀ ਵੀ ਗਿਆਨ ਦਾ ਰਾਹ ਨਹੀਂ ਲੱਭ ਸਕਦਾ।" ਬੁੱਧ ਦਇਆ ਨੂੰ ਸਭ ਤੋਂ ਵੱਡੀ ਨੇਕੀ ਮੰਨਦੇ ਸਨ। ਇੱਥੋਂ ਤੱਕ ਕਿ ਜਦੋਂ ਉਹ ਬਾਲਕ ਸਨ ਤਾਂ ਜ਼ਖ਼ਮੀ ਪੰਛੀ ਨੂੰ ਵੇਖ ਕੇ ਹੀ ਉਹਨਾਂ ਅੰਦਰ ਦਇਆ ਜਾਗ ਪਈ ਸੀ। ਉਹ ਕਹਿੰਦੇ ਸਨ, "ਜਿਵੇਂ ਇਕ ਮਾਂ ਆਪਣੇ ਇਕਲੌਤੇ ਬੱਚੇ ਦੀ ਸੰਭਾਲ ਕਰਦੀ ਹੈ ਉਸੇ ਤਰ੍ਹਾਂ ਮਨੁੱਖ ਨੂੰ ਚਾਹੀਦਾ ਹੈ ਕਿ ਸਭਨਾਂ ਜੀਵਾਂ ਲਈ ਭਰਪੂਰ ਪਿਆਰ ਮਹਿਸੂਸ ਕਰੇ।" ਪਿਆਰ ਸਭਨਾਂ ਦੇ ਦਿਲ ਜਿੱਤ ਲੈਂਦਾ ਹੈ। ਹਿੰਸਾ ਦਾ ਟਾਕਰਾ ਅਹਿੰਸਾ ਨਾਲ ਕੀਤਾ ਜਾਣਾ ਚਾਹੀਦਾ ਹੈ ਤੇ ਇਸੇ ਤਰ੍ਹਾਂ ਨਫ਼ਰਤ ਦਾ ਟਾਕਰਾ ਵੀ ਪਿਆਰ ਨਾਲ ਕਰਨਾ ਚਾਹੀਦਾ ਹੈ : "ਇਸ ਸੰਸਾਰ ਵਿਚ ਨਫ਼ਰਤ ਕਦੀ ਵੀ ਨਫ਼ਰਤ ਨੂੰ ਖ਼ਤਮ ਨਹੀਂ ਕਰਦੀ, ਸਗੋਂ ਨਫ਼ਰਤ ਪਿਆਰ ਰਾਹੀਂ ਖ਼ਤਮ ਹੁੰਦੀ ਹੈ।"

# ਸੰਘ

ਸਾਰਨਾਥ ਵਿਖੇ ਪ੍ਰਵਚਨ ਤੋਂ ਪਿੱਛੋਂ ਪੰਜ ਪੁਰਾਣੇ ਚੇਲੇ ਬੁੱਧ ਦੇ ਪੈਰੋਕਾਰ ਬਣ ਗਏ। ਬੁੱਧ ਬਿਖ਼ਸ਼ੂਆਂ ਦੇ ਸਿਲਸਲੇ ਦੇ ਇਹਨਾਂ ਪੰਜ ਬਿਖ਼ਸ਼ੂਆਂ ਨੂੰ ਸੰਘ ਕਿਹਾ ਜਾਂਦਾ ਸੀ। ਸਮੇਂ ਦੇ ਵਹਿਣ ਵਿਚ ਜਿਉਂ-ਜਿਉਂ ਬੁੱਧ ਦੀ ਸਿੱਖਿਆ ਫੈਲੀ, ਤਿਉਂ-ਤਿਉਂ ਵਧੇਰੇ ਲੋਕ ਸੰਘ ਵਿਚ ਸ਼ਾਮਲ ਹੁੰਦੇ ਗਏ।

ਉਸ ਸਮੇਂ ਯਸ਼ ਨਾਂ ਦਾ ਇਕ ਦੌਲਤਮੰਦ ਨੌਜਵਾਨ ਵਾਰਾਨਸੀ ਵਿਚ ਰਹਿੰਦਾ ਸੀ। ਯਸ਼ ਜੀਵਨ ਤੋਂ ਅਸੰਤੁਸ਼ਟ ਸੀ। ਇਕ ਦਿਨ ਉਹ ਘਰੋਂ ਨਿਕਲ ਤੁਰਿਆ, ਪਰ ਉਹਦੇ ਮਨ ਵਿਚ ਕੋਈ ਖ਼ਾਸ ਉਦੇਸ਼ ਜਾਂ ਮੰਜ਼ਿਲ ਨਹੀਂ ਸੀ। ਚੰਗੇ ਭਾਗਾਂ ਨੂੰ ਉਹ ਮਹਾਤਮਾ ਬੁੱਧ ਨੂੰ ਮਿਲਿਆ ਤੇ ਉਹਨਾਂ ਦੀ ਸਰਬੋਤਮ ਸ਼ਖਸੀਅਤ ਵੇਖ ਕੇ ਖਿੱਚਿਆ ਗਿਆ। ਬੁੱਧ ਨੇ ਉਹਨੂੰ ਸੱਚੇ ਮਾਰਗ ਉਤੇ ਚਲਣ ਦੀ ਸਲਾਹ ਦਿੱਤੀ ਤੇ ਯਸ਼ ਨੇ ਧਰਮ ਬਦਲ ਲਿਆ। ਉਹ ਭਿਖਸ਼ੂ ਬਣ ਗਿਆ ਤੇ ਸੰਘ ਵਿਚ ਸ਼ਾਮਲ ਹੋ ਗਿਆ।

ਯਸ਼ ਦਾ ਪਿਤਾ ਆਪਣੇ ਪੁੱਤਰ ਦੀ ਭਾਲ ਵਿਚ ਉਥੇ ਆਇਆ। ਉਹ ਵੀ ਬੁੱਧ ਨੂੰ ਮਿਲਿਆ ਤੇ ਉਹਦਾ ਪੈਰੋਕਾਰ ਬਣ ਗਿਆ। ਪਰ ਉਹਨੇ ਆਪਣਾ ਘਰ-ਪਰਵਾਰ ਨਹੀਂ ਛੱਡਿਆ। ਉਹ ਸੰਸਾਰੀ ਚੇਲਾ ਬਣਿਆ ਰਿਹਾ। ਪਿੱਛੋਂ ਬੁੱਧ ਯਸ਼ ਦੇ ਘਰ ਗਏ ਅਤੇ ਉਹਦੀ ਮਾਂ ਤੇ ਪਤਨੀ ਨੂੰ ਸੱਚਾ ਮਾਰਗ ਸਿਖਾਇਆ। ਉਹ ਇਹਨਾਂ ਦੀਆਂ ਸੰਸਾਰੀ ਚੇਲੀਆਂ ਬਣ ਗਈਆਂ।

ਬੁੱਧ ਆਪਣੇ ਸਾਰੇ ਪੈਰੋਕਾਰਾਂ ਉਤੇ ਭਿਖਸ਼ੂ ਤੇ ਭਿਖਸ਼ਣੀਆਂ ਬਣਨ ਲਈ ਜ਼ੋਰ ਨਹੀਂ ਪਾਉਂਦੇ ਸਨ। ਉਹਨਾਂ ਦਾ ਵਿਸ਼ਵਾਸ ਸੀ ਕਿ ਸੰਸਾਰ ਨੂੰ ਤਿਆਗਣ ਦੀ ਬਹੁਤ ਥੋੜੇ ਲੋਕਾਂ ਦੀ ਤਬੀਅਤ ਤੇ ਰੁਚੀ ਹੁੰਦੀ ਹੈ। ਬਹੁਤੇ ਲੋਕਾਂ ਤੋਂ ਉਹ ਇਹੀ ਆਸ ਰਖਦੇ ਸਨ ਕਿ ਉਹ ਉਹਨਾਂ ਦੀ ਸਿਖਾਈ ਹੋਈ ਸਦਾਚਾਰਕ ਨੇਮਾਵਲੀ ਦੇ ਅਨੁਸਾਰ ਸਧਾਰਨ ਜੀਵਨ ਬਤੀਤ ਕਰਨ। ਅਜਿਹੇ ਲੋਕ ਉਹਨਾਂ ਦੇ ਸੰਸਾਰੀ ਚੇਲੇ ਹੁੰਦੇ ਸਨ। ਸੰਘ, ਬੁੱਧ ਤੇ ਉਹਨਾਂ ਦੇ ਉਪਦੇਸ਼ ਜਾਂ ਧੰਮ ਉਹਨਾਂ ਚੇਲਿਆਂ ਦੇ ਮਾਰਗ ਦਰਸ਼ਨ ਸਨ।

ਬੁੱਧ ਸੰਘ ਦੇ ਵਿਕਾਸ ਵਿਚ ਬਹੁਤ ਦਿਲਚਸਪੀ ਲੈਂਦੇ ਸਨ। ਉਹਨਾਂ ਨੇ ਇਹਨੂੰ ਅਜਿਹੇ ਵਿਅਕਤੀਆਂ ਦੇ ਇਕ ਅਨੁਸ਼ਾਸਿਤ ਸਮੂਹ ਵਿਚ ਜਥੇਬੰਦ ਕੀਤਾ ਜਿਹੜੇ ਉਹਨਾਂ ਦੇ ਉਪਦੇਸ਼ਾਂ ਨੂੰ ਸਾਰੀ ਮਨੁੱਖਜਾਤੀ ਨੂੰ ਸਮਝਾਉਂਦੇ ਸਨ ਤੇ ਸਭਨਾਂ ਵਿਚ ਫੈਲਾਉਂਦੇ ਸਨ।

ਮਹਾਤਮਾ ਬੁੱਧ ਅਨੇਕਾਂ ਤਪੱਸਵੀਆਂ ਨੂੰ ਮਿਲੇ ਤੇ ਉਹਨਾਂ ਨੂੰ ਦਰਮਿਆਨੇ ਮਾਰਗ ਉਤੇ ਪਾਇਆ। ਸ਼ੁਰੂ-ਸ਼ੁਰੂ ਵਿਚ ਧਰਮ ਬਦਲਣ ਵਾਲਿਆਂ ਵਿਚੋਂ ਇਕ ਅਗਨੀਪੂਜਕ ਬ੍ਰਾਹਮਣ ਪੁਜਾਰੀ ਕੱਸ਼ਪ ਸੀ। ਬਾਅਦ ਵਿਚ ਕੱਸ਼ਪ ਦਾ ਨਾਂ ਮਹਾਕੱਸ਼ਪ ਪੈ ਗਿਆ ਤੇ ਉਹ ਬੁੱਧ ਤੋਂ ਪਿੱਛੋਂ ਸੰਘ ਦਾ ਮੁੱਖੀ ਬਣਿਆ।

ਕੱਸ਼ਪ ਦੇ ਨਾਲ ਹੀ ਉਹਦੇ ਪੰਜ ਸੌ ਚੇਲੇ ਸੰਘ ਵਿਚ ਸ਼ਾਮਲ ਹੋਏ। ਪਿੱਛੋਂ ਕੱਸ਼ਪ ਦੇ ਦੋ ਭਰਾ ਵੀ ਆਪਣੇ ਤਿੰਨ ਸੌ ਤੇ ਦੋ ਸੌ ਚੇਲਿਆਂ ਨੂੰ ਲੈ ਕੇ ਸੰਘ ਵਿਚ

ਸ਼ਾਮਲ ਹੋ ਗਏ। ਸੰਘ ਵਧਦਾ ਗਿਆ ਤੇ ਇਕ ਉਪਦੇਸ਼ਕ ਵਜੋਂ ਮਹਾਤਮਾ ਬੁੱਧ ਦੀ ਪ੍ਰਸਿੱਧੀ ਸਾਰੇ ਦੇਸ਼ ਵਿਚ ਫੈਲ ਗਈ।

ਇਸਤੋਂ ਛੇਤੀ ਹੀ ਪਿੱਛੋਂ ਬੁੱਧ ਮਗਧ ਦੀ ਰਾਜਧਾਨੀ ਰਾਜਗ੍ਰਿਹਿ ਪਹੁੰਚੇ। ਉਹਨਾਂ ਦੇ ਨਾਲ ਉਹਨਾਂ ਦੇ ਪੈਰੋਕਾਰ ਭਿਖਸ਼ੂ ਵੀ ਸਨ। ਉਦੋਂ ਬਿੰਬੀਸਾਰ ਮਗਧ ਦਾ ਹਾਕਮ ਸੀ। ਉਹਨੇ ਜਦੋਂ ਮਹਾਤਮਾ ਬੁੱਧ ਦੇ ਆਉਣ ਬਾਰੇ ਸੁਣਿਆ ਤਾਂ ਉਹ ਆਪਣੇ ਅਹਿਲਕਾਰਾਂ ਨੂੰ ਲੈ ਕੇ ਮਹਾਤਮਾ ਦਾ ਸਤਿਕਾਰ ਕਰਨ ਲਈ ਆਇਆ।

ਬੁੱਧ ਨੇ ਉਹਨਾਂ ਦਾ ਸਹਿਜ ਰੂਪ ਵਿਚ ਸੁਆਗਤ ਕੀਤਾ ਤੇ ਉਹਨਾਂ ਨੂੰ ਨੇਕੀ ਦੇ ਕਾਨੂੰਨ ਬਾਰੇ ਉਪਦੇਸ਼ ਦਿਤਾ। ਰਾਜਾ ਤੇ ਉਹਦੇ ਅਹਿਲਕਾਰ ਬੁੱਧ ਦੇ ਪੈਰੋਕਾਰ



ਬਣ ਗਏ। ਰਾਜਾ ਮਹਾਤਮਾ ਦੇ ਉਪਦੇਸ਼ਾਂ ਤੋਂ ਏਨਾ ਖ਼ੁਸ਼ ਹੋਇਆ ਕਿ ਉਹ ਬੋਲ ਉਠਿਆ, "ਮੈਂ ਹੁਣ ਸਭ ਕੁਝ ਨਾਲ ਵਰੋਸਾਇਆ ਗਿਆ ਹਾਂ। ਮੈਂ ਇਹਨਾਂ ਉਪਦੇਸ਼ਾਂ ਦੀ ਆਪਣੀ ਬਾਦਸ਼ਾਹਤ ਨਾਲੋਂ ਵੀ ਵਧੇਰੇ ਕਦਰ ਪਾਉਂਦਾ ਹਾਂ।" ਤੇ ਉਹਨੇ ਬੁੱਧ ਨੂੰ ਬੇਨਤੀ ਕੀਤੀ, "ਮਹਾਂਰਿਸ਼ੀ ਜੀ, ਇਹ ਮੇਰੇ ਵਾਸਤੇ ਮਾਣ ਦੀ ਗੱਲ ਹੋਵੇਗੀ ਜੇ ਤੁਸੀਂ ਤੇ ਸਤਿਕਾਰਜੋਗ ਭਿਖਸ਼ੂ ਮੇਰੇ ਮਹੱਲ ਵਿਖੇ ਆ ਕੇ ਖਾਣਾ ਖਾਓ।" ਬੁੱਧ ਨੇ ਬੇਨਤੀ ਪਰਵਾਨ ਕਰ ਲਈ।

ਰਾਜਾ ਬਿੰਬੀਸਾਰ ਨੇ ਉਹਨਾਂ ਵਾਸਤੇ ਪੂਰੀਆਂ ਤਿਆਰੀਆਂ ਕੀਤੀਆਂ। ਉਹਨੇ ਬੁੱਧ ਅਤੇ ਉਹਨਾਂ ਦੇ ਚੇਲਿਆਂ ਦੇ ਆਉਣ ਵਾਲੇ ਰਾਹ ਉਤੇ ਥਾਂ-ਥਾਂ ਸੁਆਗਤੀ-ਦੁਆਰ ਬਣਾਏ। ਉਹ ਆਪਣੇ ਸਨਮਾਨਿਤ ਮਹਿਮਾਨਾਂ ਦੇ ਸੁਆਗਤ ਵਾਸਤੇ ਆਪ ਮਹੱਲ ਦੇ ਵੱਡੇ ਦਰਵਾਜ਼ੇ ਤਕ ਆਇਆ ਤੇ ਸਜਾਏ ਗਏ ਵੱਡੇ ਕਮਰੇ ਵਿਚ ਲੈ ਕੇ ਗਿਆ। ਬੁੱਧ ਨੂੰ ਇਕ ਉੱਚੇ ਥੜ੍ਹੇ ਉਤੇ ਆਸਨ ਦਿਤਾ ਗਿਆ। ਰਾਜੇ ਨੇ ਬੁੱਧ ਵਾਸਤੇ ਆਪਣੇ ਹੱਥੀਂ ਖਾਣਾ ਪਰੋਸਿਆ।

ਖਾਣੇ ਪਿੱਛੋਂ ਰਾਜੇ ਨੇ ਕਿਹਾ, "ਆਪਣੀ ਸ਼ਰਧਾ ਦੀ ਨਿਸ਼ਾਨੀ ਵਜੋਂ ਮੈਂ ਵੇਲੂਵਨ ਦਾ ਪਾਰਕ ਮਹਾਤਮਾ ਨੂੰ ਭੇਟ ਕਰਨਾ ਚਾਹੁੰਦਾ ਹਾਂ। ਮੇਰੀ ਬੇਨਤੀ ਹੈ ਕਿ ਇਹ ਤੁੱਛ ਭੇਟ ਪਰਵਾਨ ਕੀਤੀ ਜਾਵੇ।"



ਬੁੱਧ ਨੇ ਭੇਟ ਸਵੀਕਾਰ ਕਰ ਲਈ। ਵੇਲੂਵਨ ਦੇ ਪਾਰਕ ਵਿਖੇ, ਬਿਲਕੁਲ ਸ਼ਹਿਰ ਦੇ ਬਾਹਰਵਾਰ, ਉਹਨਾਂ ਨੇ ਸਭ ਤੋਂ ਪਹਿਲਾਂ ਵਿਹਾਰ ਕਾਇਮ ਕੀਤਾ। ਵਿਹਾਰ ਮਹਾਤਮਾ ਬੁੱਧ ਅਤੇ ਉਹਨਾਂ ਦੇ ਭਿਖਸ਼ੂਆਂ ਵਾਸਤੇ ਚਿੰਤਨ ਅਤੇ ਗਿਆਨ-ਪ੍ਰਾਪਤੀ ਦੀਆਂ ਥਾਂਵਾਂ ਦਾ ਕੰਮ ਦਿੰਦੇ ਸਨ।

ਉਹਨੀਂ ਦਿਨੀਂ ਹਰੇਕ ਪੰਥ ਦੇ ਤਪੱਸਵੀਆਂ ਲਈ ਇਹ ਰਿਵਾਜ ਸੀ ਕਿ ਉਹ

ਮੀਂਹਾਂ ਦੀ ਰੁੱਤ ਵਿਚ ਫੇਰਾ-ਤੋਰਾ ਨਹੀਂ ਸਨ ਕਰਦੇ। ਇਹ ਤਿੰਨ ਮਹੀਨੇ ਉਹ ਕਿਸੇ ਆਸ਼ਰਮ ਜਾਂ ਮੰਦਰ ਵਿਚ ਬਿਤਾਉਂਦੇ ਸਨ। ਇਸ ਰਿਵਾਜ ਨੂੰ ਇਕਾਂਤਵਾਸ ਵਿਚ ਚਲੇ ਜਾਣਾ ਕਹਿੰਦੇ ਸਨ। ਬੋਧੀ ਭਿਖਸ਼ੂ ਆਪਣੇ ਇਕਾਂਤਵਾਸ ਦਾ ਸਮਾਂ ਇਹਨਾਂ ਵਿਹਾਰਾਂ ਵਿਚ ਬਿਤਾਉਂਦੇ ਸਨ।

ਇਹ ਰਾਜਗ੍ਰਹਿ ਵਲ ਇਸ ਫੇਰੀ ਦੌਰਾਨ ਹੀ ਹੋਇਆ ਸੀ ਕਿ ਬੁੱਧ ਨੇ ਸੰਘ ਦੇ ਦੋ ਸਭ ਤੋਂ ਪ੍ਰਸਿੱਧ ਭਿਖਸ਼ੂਆਂ, ਸਾਰੀਪੁੱਤਰ ਤੇ ਮੋਗੱਲਨ ਦਾ ਧਰਮ ਬਦਲਿਆ। ਬੁੱਧ ਦੇ ਪੈਰੋਕਾਰ ਬਣਨ ਤੋਂ ਪਹਿਲਾਂ ਸਾਰੀਪੁੱਤਰ ਤੇ ਮੋਗੱਲਨ ਸੰਨਿਆਸੀ ਬਣੇ ਘੁੰਮਦੇ ਫਿਰ ਰਹੇ ਸਨ। ਉਹ ਬਚਪਨ ਤੋਂ ਹੀ ਮਿੱਤਰ ਸਨ ਤੇ ਸੱਚ ਦੀ ਭਾਲ ਵਿਚ ਸੰਸਾਰ ਦਾ ਤਿਆਗ ਕਰ ਚੁੱਕੇ ਸਨ। ਉਹਨਾਂ ਨੇ ਫ਼ੈਸਲਾ ਕਰ ਲਿਆ ਸੀ ਕਿ ਜਿਹੜਾ ਕੋਈ ਵੀ ਪਹਿਲਾਂ ਸੱਚ ਨੂੰ ਜਾਣ ਗਿਆ ਉਹ ਉਸ ਬਾਰੇ ਦੂਜੇ ਨੂੰ ਦੱਸ ਦੇਵੇਗਾ।

ਇਕ ਦਿਨ ਸਾਰੀਪੁੱਤਰ ਫਿਰਦਿਆਂ-ਫਿਰਾਉਂਦਿਆਂ ਮਹਾਤਮਾ ਜੀ ਦੇ ਪਹਿਲੇ ਪੰਜ ਚੇਲਿਆਂ ਵਿਚੋਂ ਇਕ ਚੇਲੇ ਅੱਸਾਜੀ ਨੂੰ ਮਿਲ ਪਿਆ। ਸਾਰੀ ਪੁੱਤਰ ਅੱਸਾਜੀ ਦੇ ਉੱਤਮ ਵਤੀਰੇ ਤੋਂ ਬਹੁਤ ਪ੍ਰਭਾਵਿਤ ਹੋਇਆ। ਉਹਨੇ ਪੁੱਛਿਆ, "ਭਰਾਵਾ, ਤੇਰਾ ਗੁਰੂ ਕੌਣ ਹੈ ? ਤੂੰ ਕੀਹਦੇ ਧੰਮ ਨੂੰ ਮੰਨਦਾ ਹੈਂ ?"

"ਮੈਂ ਸ਼ੱਕਾਂ ਦੇ ਮੁਨੀ ਦਾ ਪੈਰੋਕਾਰ ਹਾਂ।" ਅੱਸਾਜੀ ਨੇ ਜਵਾਬ ਦਿਤਾ।

"ਉਹ ਕੀ ਉਪਦੇਸ਼ ਦਿੰਦੇ ਹਨ ?"

ਇਸ ਉਤੇ ਅੱਸਾਜੀ ਨੇ ਉਸ ਧਰਮ ਬਾਰੇ ਸਪੱਸ਼ਟ ਕਰ ਕੇ ਸਮਝਾਇਆ ਜੋ ਮਹਾਤਮਾ ਬੁੱਧ ਸਿਖਾਉਂਦੇ ਸਨ।

"ਇਹੀ ਤਾਂ ਉਹ ਸੱਚ ਹੈ ਜੀਹਦੀ ਮੈਂ ਭਾਲ ਕਰਦਾ ਰਿਹਾ ਹਾਂ", ਸਾਰੀਪੁੱਤਰ ਬੋਲ ਉਠਿਆ।

ਉਹ ਆਪਣੇ ਮਿੱਤਰ ਮੋਗੱਲਨ ਨੂੰ ਦੱਸਣ ਵਾਸਤੇ ਭੱਜ ਪਿਆ। ਦੋਵੇਂ ਇਕੱਠੇ ਬੁੱਧ ਕੋਲ ਗਏ ਤੇ ਸੰਘ ਵਿਚ ਸ਼ਾਮਲ ਕਰ ਲਏ ਗਏ।

# ਘਰ ਵੱਲ ਫੇਰੀ

ਗਿਆਨ ਪ੍ਰਾਪਤੀ ਦੇ ਕੁਝ ਕੁ ਸਾਲਾਂ ਦੇ ਅੰਦਰ-ਅੰਦਰ ਬੁੱਧ ਦੀ ਪ੍ਰਸਿੱਧੀ ਉਹਨਾਂ ਦੇ ਬੁੱਢੇ ਪਿਤਾ ਤੱਕ ਵੀ ਪਹੁੰਚ ਗਈ। ਸੁੱਧੋਧਨ ਅਜੇ ਵੀ ਆਪਣੇ ਪੁੱਤਰ ਦੇ ਸੰਨਿਆਸ ਉੱਤੇ ਨਾਖੁਸ਼ ਸੀ। ਉਹ ਚਾਹੁੰਦਾ ਸੀ ਕਿ ਬੁੱਧ ਕਪਿਲਵਸਤੂ ਫੇਰੀ ਪਾਵੇ, ਭਾਵੇਂ ਥੋੜੇ ਸਮੇਂ ਵਾਸਤੇ ਹੀ ਆਵੇ। ਸ਼ਾਇਦ ਉਹਨੂੰ ਉਮੀਦ ਸੀ ਕਿ ਉਹਦਾ ਇਕਲੌਤਾ ਪੁੱਤਰ ਅਜੇ ਵੀ ਮੁੜ ਆਵੇਗਾ ਤੇ ਸ਼ੱਕ ਲੋਕਾਂ ਦੇ ਆਗੂ ਵਾਲੀ ਆਪਣੀ ਹੱਕੀ ਥਾਂ ਸੰਭਾਲੇਗਾ।

ਇਸ ਲਈ ਜਦੋਂ ਸ਼ੁੱਧੋਧਨ ਨੇ ਸੁਣਿਆ ਕਿ ਬੁੱਧ ਰਾਜਗ੍ਰਹਿ ਵਿੱਖੇ ਪ੍ਰਚਾਰ ਕਰ ਰਹੇ ਹਨ ਤਾਂ ਉਹਨੇ ਬੁੱਧ ਨੂੰ ਕਪਿਲਵਸਤੂ ਆਉਣ ਦਾ ਸੱਦਾ ਦੇਣ ਲਈ ਆਪਣੇ ਇਕ ਭਰੋਸੇਯੋਗ ਮੰਤਰੀ ਨੂੰ ਇਕ ਹਜ਼ਾਰ ਬੰਦਿਆਂ ਨਾਲ ਭੇਜਿਆ। ਮੰਤਰੀ ਅਤੇ ਉਹਦੇ ਆਦਮੀ ਉਦੋਂ ਪਹੁੰਚੇ ਜਦੋਂ ਮਹਾਤਮਾ ਬੁੱਧ ਲੋਕਾਂ ਦੇ ਇਕ ਵਿਸ਼ਾਲ ਇਕੱਠ ਨੂੰ ਉਪਦੇਸ਼ ਦੇ ਰਹੇ ਸਨ। ਉਹ ਵੀ ਮਹਾਤਮਾ ਦੇ ਉਪਦੇਸ਼ ਸੁਣਨ ਲਈ ਭੀੜ ਵਿਚ ਸ਼ਾਮਲ ਹੋ ਗਏ। ਉਹ ਉਪਦੇਸ਼ ਸੁਣ ਕੇ ਏਨੇ ਮੁਗਧ ਹੋਏ ਕਿ ਉਹਨਾਂ ਨੇ ਇਕਦਮ ਧਰਮ ਬਦਲ ਲਿਆ। ਉਹ ਸੰਸਾਰ ਨੂੰ ਤਿਆਗ ਕੇ ਭਿਖਸ਼ੂ ਬਣ ਗਏ। ਸੰਸਾਰ ਤੋਂ ਪੂਰੀ ਤਰ੍ਹਾਂ ਟੁੱਟ ਕੇ ਉਹ ਆਪਣੇ ਆਉਣ ਦਾ ਮੰਤਵ ਹੀ ਭੁੱਲ ਗਏ। ਸੱਦਾ ਮਹਾਤਮਾ ਨੂੰ ਨਹੀਂ ਪਹੁੰਚਿਆ।

ਫੇਰ ਸ਼ੁੱਧੋਧਨ ਨੇ ਕਾਲੂਦਾਈ ਨੂੰ ਭੇਜਿਆ, ਜਿਹੜਾ ਕਿ ਸਿੱਧਾਰਥ ਦਾ ਬਚਪਨ ਦਾ ਮਿੱਤਰ ਸੀ ਤੇ ਨਾਲ ਖੇਡਦਾ ਹੁੰਦਾ ਸੀ। ਮਹਾਤਮਾ ਦੇ ਉਪਦੇਸ਼ ਸੁਣ ਕੇ ਕਾਲੂਦਾਈ ਵੀ ਭਿਖਸ਼ੂ ਬਣ ਗਿਆ ਪਰ ਉਹ ਰਾਜੇ ਨਾਲ ਕੀਤਾ ਵਾਅਦਾ ਨਹੀਂ ਭੁੱਲਿਆ। ਇਕ ਦਿਨ ਜਦੋਂ ਬੁੱਧ ਇਕ ਪਾਰਕ ਵਿਚ ਆਰਾਮ ਕਰ ਰਹੇ ਸਨ, ਕਾਲੂਦਾਈ ਨੇ ਹੌਲੀ ਦੇਣੇ ਕਿਹਾ, "ਸੁਆਮੀ! ਤੁਹਾਡੇ ਪਿਤਾ, ਮਾਸੀ ਪਰਜਾਪਤੀ ਅਤੇ ਪਤਨੀ ਯਸ਼ੋਧਰਾ ਤੁਹਾਨੂੰ ਮਿਲਣ ਲਈ ਉਤਾਵਲੇ ਹਨ। ਮਹਾਰਾਜ ਨੇ ਮੈਨੂੰ ਖ਼ਾਸ ਤੌਰ ਉਤੇ ਭੇਜਿਆ ਹੈ ਕਿ ਮੈਂ ਤੁਹਾਨੂੰ ਆਉਣ ਲਈ ਬੇਨਤੀ ਕਰਾਂ।"

ਬੁੱਧ ਨੂੰ ਉਹ ਸਾਰੇ ਸੰਬੰਧੀ ਚੇਤੇ ਸਨ ਜਿਨ੍ਹਾਂ ਨੂੰ ਉਹ ਛੱਡ ਗਏ ਸਨ। ਹੁਣ ਉਹ ਉਹਨਾਂ ਨੂੰ ਸਿਰਫ਼ ਇਸ ਲਈ ਮਿਲਣਾ ਚਾਹੁੰਦੇ ਸਨ ਤਾਂ ਜੋ ਆਪਣਾ ਲੱਭਿਆ ਨੇਕੀ ਦਾ ਮਾਰਗ ਉਹਨਾਂ ਨੂੰ ਦਿਖਾ ਸਕਣ। ਉਹ ਕਪਿਲਵਸਤੂ ਨੂੰ ਚੱਲ ਪਏ। ਕਾਲੂਦਾਈ ਇਸ ਫੇਰੀ ਬਾਰੇ ਸ਼ੁੱਧੋਧਨ ਨੂੰ ਦੱਸਣ ਅੱਗੇ ਅੱਗੇ ਚਲ ਗਿਆ।

ਸ਼ੁੱਧੋਧਨ ਆਪਣੇ ਪੁੱਤਰ ਦੇ ਸੁਆਗਤ ਲਈ ਆਪਣੇ ਮੰਤਰੀਆਂ ਤੇ ਅਹਿਲਕਾਰਾਂ ਨਾਲ ਮਹੱਲ ਤੋਂ ਬਾਹਰ ਆਇਆ। ਜਦੋਂ ਰਾਜੇ ਨੇ ਬੁੱਧ ਨੂੰ ਦੇਖਿਆ ਤਾਂ ਉਹ ਉਹਦੇ ਚਿਹਰੇ ਦਾ ਤੇਜ਼ ਅਤੇ ਸ਼ਾਨ ਦੇਖ ਕੇ ਬਹੁਤ ਪ੍ਰਭਾਵਿਤ ਹੋਇਆ। ਆਪਣੇ ਪੁੱਤਰ ਨੂੰ ਗਲਵਕੜੀ ਪਾਉਂਦਿਆਂ ਉਹਨੇ ਕਿਹਾ, "ਮੈਨੂੰ ਹੁਣ ਕੋਈ ਰੰਜ ਨਹੀਂ। ਤੂੰ ਸਾਰੀ ਮਨੁੱਖਜਾਤੀ ਨੂੰ ਦੁੱਖਾਂ ਤੋਂ ਬਚਾਉਣ ਦਾ ਮਾਰਗ ਲੱਭ ਲਿਆ ਹੈ।"

ਕਿਉਂਕਿ ਬੁੱਧ ਅਤੇ ਉਹਨਾਂ ਦੇ ਚੇਲਿਆਂ ਨੇ ਬੇਘਰੇ ਭਿਖਸ਼ੂ ਬਣਨਾ ਪਸੰਦ ਕੀਤਾ ਸੀ ਇਸ ਲਈ ਉਹ ਮਹੱਲ ਵਿਚ ਨਹੀਂ ਠਹਿਰੇ। ਰਾਜਾ ਸ਼ੁੱਧੋਧਨ ਨੇ ਸ਼ਹਿਰ ਦੇ ਨੇੜੇ ਨਿਗਰੋਧ ਪਾਰਕ ਵਿਚ ਉਹਨਾਂ ਦੇ ਰਹਿਣ ਦਾ ਪ੍ਰਬੰਧ ਕੀਤਾ।

ਬੁੱਧ ਨੂੰ ਪਰਣਾਮ ਕਰਨ ਲਈ ਅਨੇਕਾਂ ਲੋਕ ਨਿਗਰੋਧ ਪਾਰਕ ਆਏ। ਪਹਿਲਾ ਸ਼ੁੱਕ ਪਤਵੰਤਿਆਂ ਨੇ ਆਉਣ ਤੋਂ ਨਾਂਹ ਕਰ ਦਿਤੀ; ਉਹਨਾਂ ਨੇ ਕਿਹਾ ਕਿ ਬੁੱਧ ਨੇ

ਫਿਰੰਤੂ ਸੰਨਿਆਸੀ ਬਣ ਕੇ ਆਪਣੇ ਲੋਕਾਂ ਦੀ ਬਦਨਾਮੀ ਕੀਤੀ ਸੀ। ਪਰ ਅਖ਼ੀਰ ਜਦੋਂ ਉਹ ਆਏ ਤੇ ਬੁੱਧ ਦਾ ਭਾਸ਼ਣ ਸੁਣਿਆ ਤਾਂ ਉਹਨਾਂ ਉਤੇ ਉਸ ਭਾਸ਼ਣ ਦਾ ਏਨਾ ਅਸਰ ਪਿਆ ਕਿ ਉਹਨਾਂ ਵਿਚੋਂ ਅਨੇਕਾਂ ਜਣੇ ਸੰਸਾਰ ਤਿਆਗ ਕੇ ਬੁੱਧ ਦੇ ਪੈਰੋਕਾਰ ਬਣ ਗਏ।

ਅਗਲੀ ਸਵੇਰ ਭਿਖਸ਼ੂਆਂ ਦੀ ਰੀਤ ਅਨੁਸਾਰ ਬੁੱਧ ਆਪਣਾ ਠੂਠਾ ਲੈ ਕੇ ਮੰਗਣ ਤੁਰ ਪਏ। ਇਹ ਖ਼ਬਰ ਸ਼ੁੱਧੋਧਨ ਕੋਲ ਪਹੁੰਚੀ। "ਕੀ ਕਿਹਾ! ਮੇਰਾ ਪੁੱਤਰ ਕਪਿਲਵਸਤੂ ਦੀਆਂ ਗਲੀਆਂ ਵਿਚ ਭਿੱਖਿਆ ਮੰਗੇਗਾ?" ਰਾਜੇ ਨੇ ਬਹੁਤ ਦੁੱਖੀ ਹੋ ਕੇ ਕਿਹਾ।

ਸ਼ੁੱਧੋਧਨ ਕਾਹਲੀ ਨਾਲ ਆਪਣੇ ਪੁੱਤਰ ਕੋਲ ਆਇਆ। "ਤੂੰ ਮੈਨੂੰ ਇਸ ਤਰ੍ਹਾਂ ਬਦਨਾਮ ਕਿਉਂ ਕਰਦਾ ਹੈਂ?" ਉਹਨੇ ਕਿਹਾ। "ਮੈਂ ਤੈਨੂੰ ਤੇ ਤੇਰੇ ਭਿਖਸ਼ੂਆਂ ਨੂੰ ਸੌਖਿਆਂ ਹੀ ਖਾਣ ਨੂੰ ਦੇ ਸਕਦਾ ਹਾਂ। ਮੰਗਣ ਨਾ ਜਾ।"

"ਇਹ ਮੇਰੇ ਲੋਕਾਂ ਦੀ ਰੀਤ ਹੈ।" ਬੁੱਧ ਨੇ ਉੱਤਰ ਦਿੱਤਾ।

"ਪੁੱਤਰ, ਇਹ ਕਿਵੇਂ ਹੋ ਸਕਦਾ ਹੈ?" ਸ਼ੁੱਧੋਧਨ ਨੇ ਕਿਹਾ। "ਤੂੰ ਰਾਜਿਆਂ ਦੇ ਬੰਸ ਵਿਚੋਂ ਹੈਂ।"

"ਨਹੀਂ", ਬੁੱਧ ਨੇ ਕਿਹਾ, "ਮੈਂ ਭਿਖਸ਼ੂ ਹਾਂ। ਤੇ ਭਿਖਸ਼ੂਆਂ ਦਾ ਕੋਈ ਸੰਸਾਰਕ ਬੰਸ ਨਹੀਂ ਹੁੰਦਾ।"

ਹੋਰ ਕੁਝ ਵੀ ਆਖੇ ਬਗ਼ੈਰ ਰਾਜਾ ਬੁੱਧ ਤੇ ਉਹਨਾਂ ਦੇ ਭਿਖਸ਼ੂਆਂ ਨੂੰ ਮਹੱਲ ਵਿਚ ਲੈ ਆਇਆ। ਸ਼ਾਹੀ ਪਰਵਾਰ ਉਹਨਾਂ ਦੇ ਸੁਆਗਤ ਲਈ ਬਾਹਰ ਆ ਗਿਆ। ਸੁਆਗਤ ਲਈ ਆਉਣ ਵਾਲਿਆਂ ਵਿਚ ਬੁੱਧ ਦੀ ਮਾਸੀ ਪਰਜਾਪਤੀ ਅਤੇ ਮਹੱਲ ਦੀਆਂ ਦੂਜੀਆਂ ਇਸਤਰੀਆਂ ਸਨ। ਪਰ ਯਸ਼ੋਧਰਾ ਉਹਨਾਂ ਵਿਚ ਨਹੀਂ ਸੀ। ਉਹਨੇ ਇਹ ਕਹਿੰਦਿਆਂ ਆਉਣ ਤੋਂ ਨਾਂਹ ਕਰ ਦਿੱਤੀ ਸੀ, "ਜੇ ਮੈਂ ਕਿਸੇ ਵੀ ਮਾਣ ਦੀ ਹੱਕਦਾਰ ਹਾਂ ਤਾਂ ਉਹ ਆਪ ਮੈਨੂੰ ਮਿਲਣ ਆਉਣਗੇ।"

ਸ਼ੁੱਧੋਧਨ ਨੇ ਬੁੱਧ ਨੂੰ ਦੱਸਿਆ, "ਜਿਹੜੇ ਸੱਤ ਵਰ੍ਹੇ ਤੂੰ ਬਾਹਰ ਬਿਤਾਏ ਉਹਨਾਂ ਵਰ੍ਹਿਆਂ ਵਿਚ ਯਸ਼ੋਧਰਾ ਨੇ ਤਿਆਗ ਦਾ ਜੀਵਨ ਬਿਤਾਇਆ। ਉਹਨੇ ਆਪਣੇ ਵਾਲ ਕਟਵਾ ਲਏ ਤੇ ਭਗਵੇ ਕਪੜੇ ਪਾਏ। ਅਸਲ ਵਿਚ ਉਹ ਸੰਨਿਆਸੀਆਂ ਵਾਂਗ ਰਹੀ ਹੈ।"

ਬੁੱਧ ਉਸੇ ਵੇਲੇ ਯਸ਼ੋਧਰਾ ਦੇ ਕਮਰੇ ਵਿੱਚ ਗਏ। ਯਸ਼ੋਧਰਾ ਉਹਨਾਂ ਦੇ ਪੈਰੀਂ ਡਿੱਗ ਕੇ ਰੋਣ ਲੱਗ ਪਈ। ਬੁੱਧ ਨੇ ਉਹਦੀ ਭਗਤੀ ਦੀ ਪ੍ਰਸੰਸਾ ਕੀਤੀ ਤੇ ਆਸ਼ੀਰਵਾਦ ਦਿੱਤੀ।

ਬੁੱਧ ਦਾ ਪੁੱਤਰ ਰਾਹੁਲ ਉਦੋਂ ਸੱਤ ਵਰ੍ਹਿਆਂ ਦਾ ਸੀ। ਮੁੰਡੇ ਨੂੰ ਆਪਣੇ ਪਿਤਾ ਬਾਰੇ ਕੋਈ ਗਿਆਨ ਨਹੀਂ ਸੀ। ਉਹਨੂੰ ਏਨਾ ਕੁ ਹੀ ਪਤਾ ਸੀ ਕਿ ਸ਼ੁੱਧੋਧਨ ਹੀ ਉਹਦਾ ਪਿਤਾ ਹੈ, ਹੋਰ ਕੋਈ ਨਹੀਂ। ਬੁੱਧ ਦੇ ਕਪਿਲਵਸਤੂ ਪਹੁੰਚਣ ਤੋਂ ਸੱਤਵੇਂ ਦਿਨ ਯਸ਼ੋਧਰਾ ਨੇ ਰਾਹੁਲ ਨੂੰ ਰਾਜਕੁਮਾਰ ਵਾਲੇ ਕਪੜੇ ਪੁਆਏ ਤੇ ਉਹਨੂੰ ਆਪਣੇ ਪਿਤਾ ਕੋਲ ਆਪਣਾ ਵਿਰਸਾ ਪੁੱਛਣ ਲਈ ਭੇਜ ਦੱਤਾ। ਜਦੋਂ ਮੁੰਡਾ ਆਪਣਾ ਵਿਰਸਾ ਪੁੱਛਣ ਲਈ ਪਹੁੰਚਿਆ ਤਾਂ ਬੁੱਧ ਨੇ ਆਪਣੇ ਚੇਲੇ ਸਾਰੀਪੁੱਤਰ ਵੱਲ ਮੂੰਹ ਕਰ ਕੇ ਕਿਹਾ, "ਇਹਨੂੰ ਸੰਘ ਵਿਚ ਦਾਖ਼ਲ ਕਰ ਲਓ।"

# ਸੰਸਾਰ ਗੁਰੂ

ਕਪਿਲਵਸਤੂ ਤੋਂ ਮਹਾਤਮਾ ਬੁੱਧ ਆਪਣੇ ਨਵੇਂ ਗਿਆਨ ਦਾ ਉਪਦੇਸ਼ ਦੇਣ ਲਈ ਦੁਬਾਰਾ ਨਿਕਲ ਤੁਰੇ। ਜਿੱਥੇ ਕਿਤੇ ਵੀ ਉਹ ਜਾਂਦੇ, ਉਹਨਾਂ ਦੇ ਭਾਸ਼ਣ ਸੁਣਨ ਲਈ ਭਾਰੀ ਭੀੜ ਇਕੱਠੀ ਹੋ ਜਾਂਦੀ ਸੀ।

ਉੱਚੀਆਂ ਤੇ ਨੀਵੀਆਂ ਜ਼ਾਤੀਆਂ ਵਾਲੇ ਵੀ ਬੁੱਧ ਦੀ ਸ਼ਰਨ ਆ ਗਏ।

ਕੌਸ਼ਲ ਦੇ ਸ਼ਕਤੀਸ਼ਾਲੀ ਹਾਕਮ ਪ੍ਰਸੇਨਜੀਤ ਦੀ ਕਹਾਣੀ ਹੈ। ਇਕ ਵਾਰ ਪ੍ਰਸੇਨਜੀਤ ਇਕ ਬਹੁਤ ਵੱਡੀ ਪਸ਼ੂ ਬਲੀ ਵਾਸਤੇ ਤਿਆਰੀਆਂ ਕਰ ਰਿਹਾ ਸੀ। ਬੁੱਧ ਬਲੀ ਵਾਲੇ ਵੱਡੇ ਕਮਰੇ ਵਿਚ ਗਏ ਤੇ ਪਸ਼ੂਆਂ ਦੇ ਪੱਖ ਵਿਚ ਦਲੀਲਾਂ ਦਿੱਤੀਆਂ। ਰਾਜਾ ਪ੍ਰਸੇਨਜੀਤ ਨੇ ਉਹਨਾਂ ਦੀ ਗੱਲ ਧਿਆਨ ਨਾਲ ਸੁਣੀ ਅਤੇ ਬੁੱਧ ਵੱਲੋਂ ਦਿਖਾਏ ਗਏ ਅਹਿੰਸਾ ਦੇ ਮਾਰਗ ਨੂੰ ਅਪਣਾਇਆ।

ਧਰਮ ਬਦਲਣ ਵਾਲਾ ਇਕ ਹੋਰ ਪ੍ਰਸਿੱਧ ਡਾਕੂ ਉਂਗਲੀਮਾਲ ਸੀ। ਉਹ ਜਲਾਵਤਨ ਕੀਤਾ ਹੋਇਆ ਬਦਨਾਮ ਆਦਮੀ ਸੀ ਤੇ ਜਿਹੜੇ ਲੋਕ ਉਹਦਾ ਸ਼ਿਕਾਰ ਬਣਦੇ ਸਨ ਉਹਨਾਂ ਦੇ ਹੱਥਾਂ ਦੀਆਂ ਉਂਗਲਾਂ ਵੱਢ ਕੇ ਉਹਨਾਂ ਦੀ ਮਾਲਾ ਪਾ ਕੇ ਰਖਦਾ ਸੀ। ਦਿਆਲੂ ਬੁੱਧ ਬਿਨਾਂ ਹਥਿਆਰ ਤੇ ਬਿਨਾਂ ਸਹਾਰੇ ਦੇ ਉਸ ਖ਼ੂੰਖ਼ਾਰ ਡਾਕੂ ਕੋਲ ਗਏ। ਅਹਿੰਸਾ ਦੇ ਇਸ ਪੁਜਾਰੀ ਦਾ ਹੌਂਸਲਾ ਦੇਖ ਕੇ ਡਾਕੂ ਬਹੁਤ ਪ੍ਰਭਾਵਿਤ ਹੋਇਆ ਤੇ ਉਹਨੇ ਧਰਮ ਪਰਵਾਨ ਕਰ ਲਿਆ। ਉਹ ਸੰਘ ਦਾ ਇਕ ਸਿਰਕੱਢ ਮੈਂਬਰ ਬਣ ਗਿਆ।

ਵਿਸ਼ਾਖਾ ਬੁੱਧ ਧਰਮ ਵਿਚ ਆਉਣ ਵਾਲੀ ਇਕ ਪ੍ਰਸਿੱਧ ਇਸਤ੍ਰੀ ਸੀ। ਉਹ ਕੌਸ਼ਲ ਦੀ ਰਾਜਧਾਨੀ ਸ਼ਰਾਵਸਤੀ ਦੇ ਇਕ ਸ਼ਾਹੂਕਾਰ ਧਨੰਜੇ ਦੀ ਧੀ ਸੀ। ਜਦੋਂ ਉਹ ਅਜੇ ਕੁੜੀ ਸੀ, ਉਹ ਆਪਣੇ ਪਿਤਾ ਅਤੇ ਸਾਰੇ ਘਰਬਾਰ ਸਮੇਤ ਬੁੱਧ ਦੀ ਪੈਰੋਕਾਰ ਬਣ ਗਈ। ਜਦੋਂ ਉਹ ਵੱਡੀ ਹੋਈ ਤਾਂ ਉਹ ਸ਼ਰਾਵਸਤੀ ਦੇ ਹੀ ਇਕ ਹੋਰ ਸ਼ਾਹੂਕਾਰ, ਮਿਗਾਰ ਦੇ ਪੁੱਤਰ ਪੂਰਨਵਰਧਨ ਨਾਲ ਵਿਆਹੀ ਗਈ।

ਮਿਗਾਰ ਬੁੱਧ ਦਾ ਪੈਰੋਕਾਰ ਨਹੀਂ ਸੀ। ਉਹ ਅਸਲ ਵਿਚ ਜੈਨੀ ਸੀ ਤੇ ਬੁੱਧ ਅਤੇ ਉਹਨਾਂ ਦੇ ਉਪਦੇਸ਼ਾਂ ਨਾਲ ਹਮਦਰਦੀ ਤਕ ਵੀ ਨਹੀਂ ਸੀ ਰਖਦਾ। ਜਦੋਂ ਬੁੱਧ ਸ਼ਰਾਵਸਤੀ ਆਏ ਤਾਂ ਵਿਸ਼ਾਖਾ ਨੇ ਉਹਨਾਂ ਨੂੰ ਆਪਣੇ ਘਰ ਸੱਦਣਾ ਚਾਹਿਆ।

ਪਰ ਮਿਗਾਰ ਸਹਿਮਤ ਨਹੀਂ ਸੀ। "ਤੈਨੂੰ ਪਤਾ ਨਹੀਂ ਕਿ ਉਹਨੇ ਅਨੇਕਾਂ ਨੌਜਵਾਨਾਂ ਤੋਂ ਸੰਸਾਰ ਛੁਡਵਾ ਦਿੱਤਾ ਹੈ ਤੇ ਉਹਨਾਂ ਨੂੰ ਭਿਖਸ਼ੂ ਬਣਾ ਦਿੱਤਾ ਹੈ! ਅਸਲ ਵਿਚ ਉਹਨੇ ਕਈ ਘਰ ਖ਼ਰਾਬ ਕਰ ਦਿਤੇ ਹਨ ਤੇ ਹੁਣ ਤੂੰ ਚਾਹੁੰਦੀ ਹੈਂ ਕਿ ਉਹ ਸਾਡੇ ਘਰ ਆਵੇ!"

"ਇਹ ਅਫ਼ਵਾਹ ਹੈ ਜੋ ਉਹਨਾਂ ਦੇ ਦੁਸ਼ਮਣਾਂ ਨੇ ਫੈਲਾਈ ਹੈ", ਵਿਸ਼ਾਖਾ ਨੇ ਦਲੀਲ ਦਿੱਤੀ। "ਮੈਨੂੰ ਪਤਾ ਹੈ ਕਿ ਉਹ ਸਾਡੇ ਘਰਬਾਰ ਲਈ ਅਮਨ ਤੇ ਖ਼ੁਸ਼ਹਾਲੀ ਹੀ ਲਿਆਉਣਗੇ।"

"ਪਿਤਾ ਜੀ, ਉਹਨਾਂ ਦੇ ਆਉਣ ਦਾ ਕਿਹੜਾ ਕੋਈ ਨੁਕਸਾਨ ਹੈ", ਉਹਦੇ ਪਤੀ ਨੇ ਆਪਣੀ ਪਤਨੀ ਦੇ ਹੱਕ ਵਿਚੋਂ ਬੋਲਦਿਆਂ ਕਿਹਾ। "ਅਸੀਂ ਤਾਂ ਸਿਰਫ਼

ਨਿਮਰਤਾ ਹੀ ਦਿਖਾ ਰਹੇ ਹੋਵਾਂਗੇ ਜਿਹੜੀ ਕਿ ਕਿਸੇ ਮਹਾਂਪੁਰਸ਼ ਲਈ ਦਿਖਾਉਣੀ ਬਣਦੀ ਹੈ!"

ਆਖ਼ਰ ਸਿਗਾਰ ਮੰਨ ਗਿਆ। ਵਿਸ਼ਾਖ਼ਾ ਨੇ ਬੁੱਧ ਨੂੰ ਘਰ ਸੱਦਿਆ। ਵਿਸ਼ਾਖ਼ਾ ਨੂੰ ਇਹ ਯਕੀਨ ਸੀ ਕਿ ਜਦੋਂ ਇਕ ਵਾਰ ਉਹਦੇ ਸਹੁਰੇ ਨੇ ਬੁੱਧ ਦਾ ਭਾਸ਼ਣ ਸੁਣ ਲਿਆ, ਉਹ ਧਰਮ ਬਦਲ ਲਵੇਗਾ। ਸੋ, ਉਹਨੇ ਇਸ ਤਰ੍ਹਾਂ ਦੀ ਵਿਵਸਥਾ ਕੀਤੀ ਕਿ ਜਦੋਂ ਬੁੱਧ ਨੇ ਉਹਦੇ ਪਰਵਾਰ ਦੇ ਮੈਂਬਰਾਂ ਨਾਲ ਗੱਲਾਂ ਕੀਤੀਆਂ ਤਾਂ ਸਿਗਾਰ ਨੇ ਸੁਣ ਲਈਆਂ।

ਜਿਵੇਂ ਕਿ ਉਮੀਦ ਸੀ, ਸਿਗਾਰ ਉਤੇ ਦਿਆਲੂ ਬੁੱਧ ਦੇ ਸ਼ਬਦਾਂ ਦਾ ਏਨਾ ਪ੍ਰਭਾਵ ਪਿਆ ਕਿ ਉਹਨੇ ਧਰਮ ਬਦਲ ਲਿਆ।

ਸ਼ਰਾਵਸਤੀ ਵਿਚ ਮਹਾਤਮਾ ਬੁੱਧ ਨੇ ਜੋ ਵੀ ਉਪਦੇਸ਼ ਦਿੱਤਾ, ਵਿਸ਼ਾਖ਼ਾ ਨੇ ਕਦੀ ਵੀ ਨਹੀਂ ਖੁੰਝਾਇਆ। ਇਕ ਵਾਰ ਉਸ ਵੱਡੇ ਕਮਰੇ ਵਿਚ ਦਾਖ਼ਲ ਹੋ ਕੇ, ਜਿੱਥੇ ਬੁੱਧ ਉਪਦੇਸ਼ ਦੇ ਰਹੇ ਸਨ, ਵਿਸ਼ਾਖ਼ਾ ਨੇ ਸਿਰ ਦਾ ਹੀਰਿਆਂ ਜੜਿਆ ਇਕ ਗਹਿਣਾ ਲਾਹ ਕੇ ਪਾਸੇ ਕਰ ਕੇ ਰੱਖ ਲਿਆ। ਉਹ ਗਹਿਣਾ ਚੁੱਕ ਕੇ ਲਿਜਾਣਾ ਭੁੱਲ ਗਈ ਅਤੇ ਪ੍ਰਵਚਨ ਪਿੱਛੋਂ ਘਰ ਚਲੀ ਗਈ।

ਸਭ ਦੇ ਚਲੇ ਜਾਣ ਪਿਛੋਂ ਬੁੱਧ ਦੇ ਇਕ ਚਲੇ, ਆਦਰਜੋਗ ਭਿਖਸ਼ੂ ਆਨੰਦ ਨੂੰ ਉਹ ਗਹਿਣਾ ਲੱਭਿਆ। ਉਹਨੇ ਅੰਦਾਜ਼ਾ ਲਾਇਆ ਕਿ ਗਹਿਣਾ ਵਿਸ਼ਾਖ਼ਾ ਦਾ ਹੈ, ਇਸ ਲਈ ਉਹਨੇ ਇਕ ਸੇਵਾਦਾਰ ਹੱਥ ਉਹ ਗਹਿਣਾ ਵਿਸ਼ਾਖ਼ਾ ਨੂੰ ਭੇਜ ਦਿੱਤਾ।

ਪਰ ਵਿਸ਼ਾਖ਼ਾ ਨੇ ਉਹ ਵਾਪਸ ਨਹੀਂ ਲਿਆ। ਉਹਨੇ ਉਹ ਸੰਘ ਨੂੰ ਦਾਨ ਕਰ ਦਿੱਤਾ।

ਗਹਿਣਾ ਏਨਾ ਮਹਿੰਗਾ ਸੀ ਕਿ ਸ਼ਰਾਵਸਤੀ ਵਿਚ ਕੋਈ ਏਨਾ ਅਮੀਰ ਨਹੀਂ ਸੀ ਜਿਹੜਾ ਉਹਨੂੰ ਖ਼ਰੀਦ ਸਕਦਾ। ਇਸ ਲਈ ਵਿਸ਼ਾਖ਼ਾ ਆਪ ਉਹਨੂੰ ਖ਼ਰੀਦਣ ਲਈ ਅੱਗੇ ਆਈ। ਉਸ ਧਨ ਨਾਲ ਉਹਨੇ ਬੁੱਧ ਤੇ ਉਹਨਾਂ ਦੇ ਚੇਲਿਆਂ ਵਾਸਤੇ ਇਕ ਵਿਹਾਰ ਉਸਾਰਿਆ ਜੀਹਨੂੰ ਪੂਰਬੀ ਪਾਰਕ ਕਿਹਾ ਜਾਂਦਾ ਸੀ। ਬੁੱਧ ਜਦੋਂ ਵੀ ਸ਼ਰਾਵਸਤੀ ਆਉਂਦੇ ਤਾਂ ਉਹ ਵਿਹਾਰ ਉਹਨਾਂ ਦੀ ਮਨਪਸੰਦ ਰਿਹਾਇਸ਼ਗਾਹ ਹੁੰਦੀ ਸੀ।

ਆਨੰਥਪਿੰਡਕ ਸ਼ਰਾਵਸਤੀ ਦਾ ਇਕ ਅਮੀਰ ਵਪਾਰੀ ਸੀ। ਉਹਦਾ ਅਸਲੀ ਨਾਂ ਸੁਦੱਤ ਸੀ ਪਰ ਉਹਦੇ ਦਾਨ ਦੇ ਅਨੇਕਾਂ ਕੰਮਾਂ ਸਦਕਾ ਉਹਨੂੰ ਆਨੰਥਪਿੰਡਕ ਦਾ ਨਾਂ ਦੇ ਦਿੱਤਾ ਗਿਆ ਸੀ, ਜੀਹਦਾ ਮਤਲਬ ਹੈ ਅਸੁਰੱਖਿਅਤ ਲੋਕਾਂ ਨੂੰ ਦਾਨ ਦੇਣ ਵਾਲਾ।

ਇਕ ਵਾਰ ਕਾਰੋਬਾਰ ਦੇ ਸੰਬੰਧ ਵਿਚ ਰਾਜਗ੍ਰਹਿ ਆ ਕੇ ਉਹ ਆਪਣੀ ਭੈਣ ਦੇ ਘਰ ਠਹਿਰਿਆ। ਉਹਨੇ ਦੇਖਿਆ ਕਿ ਕਿਸੇ ਦਾ ਸੁਆਗਤ ਕਰਨ ਲਈ ਵੱਡੀਆਂ ਤਿਆਰੀਆਂ ਕੀਤੀਆਂ ਜਾ ਰਹੀਆਂ ਸਨ। ਆਨੰਥਪਿੰਡਕ ਨੇ ਸੋਚਿਆ ਕਿ ਇਹ ਜ਼ਰੂਰ ਮਗਧ ਦਾ ਰਾਜਾ-ਬਿੰਬੀਸਾਰ ਆਪ ਹੋਵੇਗਾ ਜੀਹਦੀ ਉਡੀਕ ਉਹਦਾ ਜੀਜਾ ਕਰ ਰਿਹਾ ਸੀ।

ਪਰ ਉਹਦੇ ਜੀਜੇ ਨੇ ਕਿਹਾ, "ਮਹਾਤਮਾ ਬੁੱਧ ਆਪਣੇ ਭਿਖਸ਼ੂਆਂ ਨਾਲ ਆ ਰਹੇ ਹਨ?"

"ਕਿੱਥੇ ਨੇ?" ਆਨੰਥਪਿੰਡਕ ਨੇ ਉਤਾਵਲੇ ਹੋ ਕੇ ਪੁੱਛਿਆ।

"ਇਸ ਵੇਲੇ ਉਹ ਸੀਤਾਵਨ ਵਿਚ ਨੇ", ਉਹਦੇ ਜੀਜੇ ਨੇ ਇਕ ਪਾਰਕ ਵੱਲ ਇਸ਼ਾਰਾ ਕਰਦਿਆਂ ਕਿਹਾ ਜਿਹੜਾ ਸ਼ਹਿਰ ਤੋਂ ਬਹੁਤੀ ਦੂਰ ਨਹੀਂ ਸੀ।

ਆਨੰਥਪਿੰਡਕ ਉਸੇ ਵੇਲੇ ਜਾ ਕੇ ਬੁੱਧ ਦੇ ਦਰਸ਼ਨ ਕਰਨੇ ਚਾਹੁੰਦਾ ਸੀ। ਪਰ ਉਹਦੇ ਜੀਜੇ ਨੇ ਉਹਨੂੰ ਰੋਕ ਲਿਆ। "ਹੁਣ ਕਾਫ਼ੀ ਦੇਰ ਹੋ ਗਈ ਹੈ। ਤੂੰ ਭਲਕੇ ਸਵੇਰੇ-ਸਵੇਰੇ ਚਲਾ ਜਾਈਂ।"

ਆਨੰਥਪਿੰਡਕ ਦੀ ਰਾਤ ਜਾਗੋ-ਮੀਟੀ ਵਿਚ ਹੀ ਬੀਤੀ। ਉਹ ਇਹ ਸੋਚ ਕੇ ਤਿੰਨ ਵਾਰ ਉਠਿਆ ਕਿ ਸਵੇਰ ਹੋ ਚੁੱਕੀ ਹੈ। ਤੇ ਅਖ਼ੀਰ ਸੂਰਜ ਚੜ੍ਹਨ ਤੋਂ ਪਹਿਲਾਂ ਉਠਿਆ ਤੇ ਪਾਰਕ ਵੱਲ ਚੱਲ ਪਿਆ। ਉਹ ਬੁੱਧ ਦੇ ਜਾਗਣ ਤੋਂ ਵੀ ਪਹਿਲਾਂ ਸੀਤਾਵਨ ਪੁੱਜ ਗਿਆ।

ਬੁੱਧ ਉਹਨੂੰ ਬਹੁਤ ਸਨੇਹ-ਭਾਵਨਾ ਨਾਲ ਮਿਲੇ ਤੇ ਉਹਨੂੰ ਧਰਮ ਉਤੇ ਚੱਲਣ ਦੀ ਨਸੀਹਤ ਕੀਤੀ। ਆਨੰਥਪਿੰਡਕ ਮਹਾਤਮਾ ਬੁੱਧ ਤੋਂ ਬਹੁਤ ਹੀ ਪ੍ਰਭਾਵਿਤ ਹੋਇਆ ਅਤੇ ਇਕ ਘਰਬਾਰੀ ਦੀਆਂ ਜ਼ਿੰਮੇਵਾਰੀਆਂ ਛੱਡਣ ਤੇ ਭਿਖਸ਼ੂ ਬਣਨ ਲਈ ਤਿਆਰ ਹੋ ਗਿਆ। "ਮੈਂ ਆਪਣੀਆਂ ਸਾਰੀਆਂ ਦੌਲਤਾਂ ਦਾ ਤਿਆਗ ਕਰਕੇ ਸੰਘ ਵਿਚ ਭਿਖਸ਼ੂ ਬਣਨਾ ਚਾਹੁੰਦਾ ਹਾਂ", ਉਹਨੇ ਕਿਹਾ।

"ਅਮੀਰ ਹੋਣ ਵਿਚ ਕੋਈ ਭੈੜ ਨਹੀਂ", ਬੁੱਧ ਨੇ ਕਿਹਾ। "ਜਿਹੜੀ ਗੱਲ ਗ਼ਲਤ ਹੈ, ਉਹ ਹੈ ਦੌਲਤ ਨਾਲ ਬੇਲੋੜ ਲਗਾਉ। ਇਹਤੋਂ ਇਲਾਵਾ, ਆਪਣੀ ਦੌਲਤ ਸਭ ਦੇ ਭਲੇ ਵਾਸਤੇ ਵਰਤਣ ਲਈ ਤਿਆਰ ਰਹਿਣਾ ਚਾਹੀਦਾ ਹੈ।"

"ਅਨੇਕਾਂ ਲੋਕ ਆਪਣੀ ਰੋਜ਼ੀ ਲਈ ਮੇਰੇ ਉਤੇ ਨਿਰਭਰ ਕਰਦੇ ਹਨ", ਆਨੰਥਪਿੰਡਕ ਨੇ ਕਿਹਾ।

"ਤਾਂ ਫੇਰ ਤੁਸੀਂ ਕਿਵੇਂ ਸੰਸਾਰ ਨੂੰ ਤਿਆਗ ਕੇ ਉਹਨਾਂ ਲੋਕਾਂ ਨੂੰ ਭੁੱਖੇ ਮਰਨ ਲਈ ਛੱਡ ਸਕਦੇ ਹੋ?" ਬੁੱਧ ਨੇ ਪੁੱਛਿਆ। "ਕਿਸੇ ਲਈ ਇਹ ਜ਼ਰੂਰੀ

ਨਹੀਂ ਕਿ ਉਹ ਨੇਕੀ ਦੇ ਰਾਹ ਉਤੇ ਚੱਲਣ ਲਈ ਸੰਸਾਰ ਦਾ ਤਿਆਗ ਕਰ ਦੇਵੇ। ਜਿਹੜਾ ਜੀਵਨ ਤੁਸੀਂ ਬਿਤਾ ਰਹੇ ਹੋ, ਉਹ ਵਧੀਆ ਹੈ। ਉਹਨੂੰ ਛੱਡਿਆ ਕਿਉਂ ਜਾਵੇ ?''

ਆਨੰਥਪਿੰਡਕ ਮਹਾਤਮਾ ਦੇ ਬੋਲ ਸੁਣ ਕੇ ਬਹੁਤ ਖ਼ੁਸ਼ ਹੋਇਆ। ਉਹਨੇ ਵਰਖਾ ਰੁੱਤ ਦੌਰਾਨ ਭਿਖਸ਼ੂਆਂ ਦੇ ਆਰਾਮ ਲਈ ਸ਼ਰਾਵਸਤੀ ਵਿਖੇ ਇਕ ਮਠ ਉਸਾਰਨ ਦੀ ਪੇਸ਼ਕਸ਼ ਕੀਤੀ। ਬੁੱਧ ਨੇ ਇਹ ਪੇਸ਼ਕਸ਼ ਪ੍ਰਵਾਨ ਕਰ ਲਈ।

ਆਨੰਥਪਿੰਡਕ ਨੇ ਬੁੱਧ ਦੇ ਸਿਰਕੱਢ ਚੇਲੇ ਸਾਰੀਪੁੱਤਰ ਨੂੰ ਆਪਣੇ ਨਾਲ ਲੈ ਲਿਆ ਤਾਂ ਜੋ ਉਹ ਮਠ ਵਾਸਤੇ ਵਧੀਆ ਥਾਂ ਚੁਣਨ ਵਿਚ ਉਹਦੀ ਮਦਦ ਕਰੇ। ਉਹਨਾਂ ਨੇ ਇਕ ਢੁੱਕਵੀਂ ਥਾਂ ਲੱਭ ਲਈ ਜੋ ਸ਼ਹਿਰ ਤੋਂ ਬਹੁਤੀ ਦੂਰ ਨਹੀਂ ਸੀ ਅਤੇ ਸਮਾਧੀ ਤੇ ਪ੍ਰਾਰਥਨਾ ਵਾਸਤੇ ਸ਼ਾਂਤ ਸੀ। ਪਰ ਹੁਣ ਇਕ ਸਮੱਸਿਆ ਇਹ ਪੈਦਾ ਹੋ ਗਈ ਕਿ ਥਾਂ ਦੇ ਮਾਲਕ ਰਾਜਕੁਮਾਰ ਜੇਤਾ ਨੇ ਉਹ ਥਾਂ ਵੇਚਣ ਤੋਂ ਇਨਕਾਰ ਕਰ ਦਿੱਤਾ।

ਜਦੋਂ ਆਨੰਥਪਿੰਡਕ ਨੇ ਜ਼ੋਰ ਪਾਇਆ ਤਾਂ ਰਾਜਕੁਮਾਰ ਨੇ ਉਹਨੂੰ ਇਹ ਕਹਿ ਕੇ ਭਜਾਉਣ ਦੀ ਕੋਸ਼ਿਸ਼ ਕੀਤੀ, ''ਤੁਸੀਂ ਇਹਨੂੰ ਤਾਂ ਹੀ ਖ਼ਰੀਦ ਸਕਦੇ ਹੋ ਜੇ ਇਹਨੂੰ ਸੋਨੇ ਨਾਲ ਢਕ ਸਕੋ।''

ਆਨੰਥਪਿੰਡਕ ਨੇ ਉਸੇ ਵੇਲੇ ਸੋਨੇ ਦੇ ਸਿੱਕਿਆਂ ਨਾਲ ਭਰੇ ਹੋਏ ਵੱਡੇ-ਵੱਡੇ ਗੱਡੇ ਲਿਆਂਦੇ ਤੇ ਉਸ ਥਾਂ ਉਤੇ ਵਿਛਾ ਕੇ ਉਹਨੂੰ ਢਕਣ ਲਗ ਪਿਆ।

ਇਸ ਗੱਲ ਦੀ ਬਿਲਕੁਲ ਹੀ ਆਸ ਨਹੀਂ ਸੀ। ਰਾਜਕੁਮਾਰ ਜੇਤਾ ਨੇ ਹੁਣ ਕਿਹਾ ਕਿ ਉਹ ਤਾਂ ਐਵੇਂ ਮਖ਼ੌਲ ਹੀ ਕਰਦਾ ਸੀ।

ਕਿਉਂਕਿ ਉਹਨਾਂ ਦਾ ਸਮਝੌਤਾ ਨਹੀਂ ਸੀ ਹੋ ਸਕਿਆ ਇਸ ਲਈ ਮਾਮਲਾ ਇਕ ਜੱਜ ਕੋਲ ਭੇਜਿਆ ਗਿਆ। ਜੱਜ ਨੇ ਐਲਾਨ ਕੀਤਾ, ''ਸ਼ਾਇਦ ਪੇਸ਼ਕਸ਼ ਮਖ਼ੌਲ ਨਾਲ ਹੀ ਕੀਤੀ ਗਈ ਸੀ ਪਰ ਕਿਉਂਕਿ ਦੂਜੀ ਧਿਰ ਨੇ ਇਹ ਪ੍ਰਵਾਨ ਕਰ ਲਈ, ਇਸ ਲਈ ਇਹ ਇਕ ਤਰ੍ਹਾਂ ਨਾਲ ਸੌਦਾ ਹੀ ਹੋ ਗਿਆ।''

ਇਸ ਤਰ੍ਹਾਂ ਰਾਜਕੁਮਾਰ ਜੇਤਾ ਨੂੰ ਨਾ ਚਾਹੁੰਦਿਆਂ ਹੋਇਆਂ ਵੀ ਥਾਂ ਦੇਣੀ ਪਈ। ਪਰ ਜਦੋਂ ਉਹਨੂੰ ਪਤਾ ਲੱਗਿਆ ਕਿ ਉਥੇ ਬੋਧੀ ਭਿਖਸ਼ੂਆਂ ਵਾਸਤੇ ਮਠ ਦੀ ਉਸਾਰੀ ਕੀਤੀ ਜਾਣੀ ਹੈ ਤਾਂ ਉਹ ਬਹੁਤ ਖ਼ੁਸ਼ ਹੋਇਆ ਤੇ ਉਸ ਵਿਚ ਹਿੱਸਾ ਪਾਉਣਾ ਚਾਹਿਆ। ਉਹਨੇ ਇਹ ਕਹਿੰਦਿਆਂ ਹੋਇਆਂ ਅੱਧਾ ਸੋਨਾ ਲਿਆ,''ਜ਼ਮੀਨ ਤੁਹਾਡੀ, ਪਰ ਦਰੱਖ਼ਤ ਮੇਰੇ। ਮੈਂ ਆਪਣਾ ਹਿੱਸਾ ਮਹਾਨ ਉਪਦੇਸ਼ਕ ਨੂੰ ਭੇਟ ਕਰਾਂਗਾ।''

ਉਥੇ ਉਸਾਰੇ ਗਏ ਮਠ ਦਾ ਨਾਂ ਜੇਤਾਵਨ ਵਿਹਾਰ ਪੈ ਗਿਆ। ਇਹ ਮਹਾਤਮਾ ਦੇ ਮਨਪਸੰਦ ਇਕਾਂਤਵਾਸਾਂ ਵਿਚੋਂ ਇਕ ਬਣ ਗਿਆ ਤੇ ਉਹਨਾਂ ਦੇ ਅਨੇਕਾਂ ਭਾਸ਼ਣ ਇਥੇ ਹੀ ਹੋਏ। ਰਾਜਾ ਪ੍ਰਸੇਨਜੀਤ ਨੇਕੀ ਦੇ ਉਪਦੇਸ਼ਕ ਨੂੰ ਸਨਮਾਨ ਦੇਣ ਲਈ ਬਹੁਤ ਵਾਰ ਆਪਣੇ ਅਹਿਲਕਾਰਾਂ ਦੇ ਨਾਲ ਇੱਥੇ ਆਇਆ। ਬੁੱਧ ਨੇ ਅਨੇਕਾਂ ਮਾਮਲਿਆਂ ਬਾਰੇ ਉਹਨੂੰ ਨਸੀਹਤ ਦਿੱਤੀ। ਉਹਦੇ ਇਕ ਰਾਜੇ ਵਾਲੇ ਫ਼ਰਜ਼ਾਂ ਬਾਰੇ ਬੁੱਧ ਨੇ ਕਿਹਾ, "ਆਪਣੇ ਲੋਕਾਂ ਨਾਲ ਇੰਜ ਸਨੇਹ ਕਰੋ ਜਿਵੇਂ ਕੋਈ ਆਪਣੇ ਇਕਲੌਤੇ ਪੁੱਤਰ ਨੂੰ ਕਰਦਾ ਹੈ। ਉਹਨਾਂ ਦਾ ਦਮਨ ਨਾ ਕਰੋ, ਸਗੋਂ ਨੇਕੀ ਦੇ ਕਾਨੂੰਨ ਉਤੇ ਚੱਲਣ ਵਿਚ ਉਹਨਾ ਦੀ ਮਦਦ ਕਰੋ। ਗ਼ਰੀਬਾਂ ਤੇ ਦੁੱਖੀਆਂ ਨੂੰ ਸੁਖ ਦਿਓ ਤੇ ਉਹਨਾਂ ਦੇ ਮਿੱਤਰ ਬਣੋ।"

ਇਕ ਵਾਰ ਉਪਦੇਸ਼ਕ ਬੁੱਧ ਆਪਣੇ ਪਿਆਰੇ ਚੇਲੇ ਆਨੰਦ ਨਾਲ ਉਥੇ ਠਹਿਰੇ ਹੋਏ ਸਨ। ਜਿਵੇਂ ਕਿ ਉਹਦਾ ਨਿੱਤ ਨੇਮ ਸੀ, ਆਨੰਦ ਸਵੇਰੇ-ਸਵੇਰੇ ਉਠਿਆ ਤੇ ਠੂਠਾ ਲੈ ਕੇ ਭਿੱਖਿਆ ਮੰਗਣ ਸ਼ਹਿਰ ਗਿਆ। ਵਿਹਾਰ ਵੱਲ ਮੁੜਦਿਆਂ ਰਾਹ ਵਿਚ ਉਹਨੂੰ ਪਿਆਸ ਲਗੀ ਤੇ ਉਹ ਨੇੜੇ ਦੇ ਇਕ ਖੂਹ ਉਤੇ ਗਿਆ। ਉਥੇ ਉਹਨੇ ਦੇਖਿਆ, ਇਕ ਅਛੂਤ ਮੰਨੀ ਜਾਂਦੀ ਚੰਡਾਲ ਜਾਤੀ ਦੀ ਕੁੜੀ ਪਾਣੀ ਭਰ ਰਹੀ ਸੀ।

"ਭੈਣ, ਥੋੜਾ ਜਿਹਾ ਪਾਣੀ ਦੇ, ਮੈਂ ਪੀਣਾ ਹੈ", ਆਨੰਦ ਨੇ ਬੇਨਤੀ ਕੀਤੀ।

"ਕੀ ਤੁਹਾਨੂੰ ਪਤਾ ਨਹੀਂ ਮੈਂ ਚੰਡਾਲ ਹਾਂ?" ਕੁੜੀ ਨੇ ਹੈਰਾਨੀ ਨਾਲ ਪੁੱਛਿਆ।

"ਭੈਣ, ਮੈਂ ਤੇਰੇ ਪਰਵਾਰ ਜਾਂ ਜ਼ਾਤ ਬਾਰੇ ਨਹੀਂ ਪੁੱਛਦਾ। ਜੇ ਤੇਰੇ ਕੋਲ ਬਚਿਆ ਹੋਇਆ ਕੁਝ ਪਾਣੀ ਹੈ ਤਾਂ ਮੈਨੂੰ ਦੇ, ਮੈਂ ਪੀਣਾ ਹੈ", ਆਨੰਦ ਨੇ ਕੁੜੀ ਦੇ ਸਵਾਲ ਦਾ ਏਨਾ ਹੀ ਜਵਾਬ ਦਿੱਤਾ।

ਮਹਾਤਮਾ ਬੁੱਧ ਸਮਾਜ ਦੀ ਵੱਖ-ਵੱਖ ਜਾਤੀਆਂ ਵਿਚ ਵੰਡ ਨੂੰ ਨਹੀਂ ਮੰਨਦੇ ਸਨ। ਖ਼ਾਸ ਕਰ ਛੂਤਛਾਤ ਦੇ ਰਿਵਾਜ ਨੂੰ ਉਹ ਮਨੁੱਖਤਾ ਦਾ ਨਿਰਾਦਰ ਸਮਝਦੇ ਸਨ। ਇਹੀ ਗੱਲ ਸੀ ਜਿਸ ਕਰਕੇ ਉਹਨਾਂ ਦੇ ਚੇਲੇ ਆਨੰਦ ਨੇ ਇਕ ਚੰਡਾਲ ਕੁੜੀ ਤੋਂ ਪਾਣੀ ਲੈਣਾ ਪ੍ਰਵਾਨ ਕੀਤਾ।

# ਦ੍ਰਿਸ਼ਟਾਂਤਾਂ ਰਾਹੀਂ ਉਪਦੇਸ਼

ਬੁੱਧ ਬਾਰੇ ਅਨੇਕਾਂ ਕਹਾਣੀਆਂ ਸੁਣਾਈਆਂ ਜਾਂਦੀਆਂ ਹਨ। ਉਹਨਾਂ ਵਿਚੋਂ ਇਕ ਕਹਾਣੀ ਉਹਨਾਂ ਦੇ ਅਮਨ-ਦੂਤ ਦੇ ਰੋਲ ਬਾਰੇ ਹੈ। ਉਹਨਾਂ ਦੇ ਨਿਕਟ-ਸੰਬੰਧੀ, ਸ਼ੱਕ ਤੇ ਖੋਲੀ, ਰੋਹਿਨੀ ਦਰਿਆ ਦੇ ਪਾਣੀ ਪਿੱਛੇ ਲੜਾਈ ਉਤੇ ਉਤਾਰੂ ਸਨ। ਦੋਵੇਂ ਫ਼ੌਜਾਂ ਲੜਾਈ ਤੇ ਮੈਦਾਨ ਵਿਚ ਇਕੱਠੀਆਂ ਹੋ ਚੁੱਕੀਆਂ ਸਨ, ਜਦੋਂ ਆਪਣੇ ਪੀਲੇ ਚੋਲੇ ਵਿਚ ਦਿਆਲੂ ਬੁੱਧ ਉਹਨਾਂ ਦੇ ਵਿਚਕਾਰ ਆ ਪ੍ਰਗਟ ਹੋਏ।

"ਮੈਨੂੰ ਦੱਸੋ, ਕੀ ਇਹ ਪਾਣੀ ਆਪਣੇ ਆਪ ਵਿਚ ਮੁੱਲਵਾਨ ਹੈ ਜਾਂ ਉਦੋਂ ਮੁੱਲਵਾਨ ਹੁੰਦਾ ਹੈ ਜਦੋਂ ਇਹ ਤੁਹਾਡੇ ਲੋਕਾਂ ਨੂੰ ਲਾਭ ਪੁਚਾਵੇ ?" ਬੁੱਧ ਨੇ ਹਲੀਮੀ ਨਾਲ ਪੁੱਛਿਆ।

ਦੋਹਾਂ ਰਾਜਿਆਂ ਨੇ ਜਵਾਬ ਦਿਤਾ ਕਿ ਇਹ ਉਦੋਂ ਤੱਕ ਹੀ ਲਾਭਦਾਇਕ ਹੈ ਜਦੋਂ ਤੱਕ ਲੋਕਾਂ ਨੂੰ ਲਾਭ ਦਿੰਦਾ ਹੈ।

"ਪਰ ਜੇ ਤੁਸੀਂ ਲੜਾਈ ਛੇੜੋਗੇ ਤਾਂ ਤੁਹਾਡੇ ਅਨੇਕਾਂ ਲੋਕ ਮਾਰੇ ਜਾਣਗੇ," ਬੁੱਧ ਨੇ ਕਿਹਾ। "ਇਸ ਲਈ ਤੁਹਾਨੂੰ ਫੈਸਲਾ ਕਰਨਾ ਚਾਹੀਦਾ ਹੈ ਕਿ ਤੁਸੀਂ ਪਾਣੀ ਦੀ ਕਦਰ ਉਹਨਾਂ ਲੋਕਾਂ ਨਾਲੋਂ ਵਧ ਪਾਉਂਦੇ ਹੋ ਜਿਨ੍ਹਾਂ ਦੀ ਵਰਤੋਂ ਵਾਸਤੇ ਤੁਹਾਨੂੰ ਪਾਣੀ ਚਾਹੀਦਾ ਹੈ।" ਦੋਹਾਂ ਧਿਰਾਂ ਨੇ ਸਮਝੌਤਾ ਕਰ ਲਿਆ ਤੇ ਲੜਾਈ ਟਲ ਗਈ।

ਇਕ ਵਾਰ ਜਦੋਂ ਬੁੱਧ ਭਿੱਖਿਆ ਮੰਗਣ ਲਈ ਆਪਣਾ ਰੋਜ਼ ਵਾਲਾ ਚੱਕਰ ਲਾ ਰਹੇ ਸਨ ਤਾਂ ਇਕ ਮੂਰਖ ਨੌਜਵਾਨ ਨੇ ਉਨ੍ਹਾਂ ਨੂੰ ਬਿਨਾਂ ਕਾਰਨ ਬੁਰਾ-ਭਲਾ ਕਿਹਾ। ਮਹਾਤਮਾ ਬੁੱਧ ਸ਼ਾਂਤ ਰਹੇ ਤੇ ਉਹਨੂੰ ਪੁੱਛਣ ਲੱਗੇ, "ਬੇਟਾ, ਜੇ ਕੋਈ ਕਿਸੇ ਕੋਲੋਂ ਭੇਟ ਲੈਣ ਤੋਂ ਇਨਕਾਰ ਕਰ ਦੇਵੇ ਤਾਂ ਉਹ ਭੇਟ ਕਿਹਦੇ ਕੋਲ ਰਹੇਗੀ ?"

"ਅਜਿਹੀ ਸੂਰਤ ਵਿਚ ਉਹ ਭੇਟ ਪੇਸ਼ ਕਰਨ ਵਾਲੇ ਕੋਲ ਹੀ ਰਹੇਗੀ," ਨੌਜਵਾਨ ਨੇ ਜਵਾਬ ਦਿੱਤਾ।

"ਤੂੰ ਮੈਨੂੰ ਦੁਰਬਚਨ ਬੋਲੇ ਹਨ ਤੇ ਮੈਂ ਉਹਨਾਂ ਦੁਰਬਚਨਾਂ ਨੂੰ ਪ੍ਰਵਾਨ ਕਰਨ ਤੋਂ ਨਾਂਹ ਕਰਦਾ ਹਾਂ," ਬੁੱਧ ਨੇ ਕਿਹਾ। "ਜਿਵੇਂ ਗੂੰਜ ਆਵਾਜ਼ ਦੀ ਹੁੰਦੀ ਹੈ ਤੇ ਪਰਛਾਵਾਂ ਕਿਸੇ ਚੀਜ਼ ਦਾ, ਉਸੇ ਤਰ੍ਹਾਂ ਬੁਰਾਈ ਬੁਰਾ ਕਰਨ ਵਾਲੇ ਨੂੰ ਆ ਘੇਰਦੀ ਹੈ।"

ਕਈ ਵਾਰ ਆਪਣੀ ਗੱਲ ਸਪੱਸ਼ਟ ਕਰਨ ਲਈ ਮਹਾਤਮਾ ਬੁੱਧ ਦ੍ਰਿਸ਼ਟਾਂਤਾਂ ਵਿਚ ਗੱਲ ਕਰਦੇ ਸਨ। ਅਜਿਹਾ ਇਕ ਦ੍ਰਿਸ਼ਟਾਂਤ ਵਾਰਾਨਸੀ ਦੇ ਰਾਜੇ ਦੀ ਕਹਾਣੀ ਹੈ। ਵਾਰਾਨਸੀ ਦਾ ਰਾਜਾ ਇਕ ਸ਼ਕਤੀਸ਼ਾਲੀ ਰਾਜਾ ਸੀ! ਇਕ ਵਾਰ ਆਪਣੇ ਤੋਂ ਛੋਟੇ ਗੁਆਂਢੀ ਰਾਜ ਕੋਸ਼ਲ ਦੀ ਕਮਜ਼ੋਰੀ ਨੂੰ ਦੇਖ ਕੇ ਉਹਨੇ ਉਹਦੇ ਉਤੇ ਹਮਲਾ ਕਰ ਦਿੱਤਾ। ਰਾਜਾ ਤੇ ਰਾਣੀ ਨੇ ਭੱਜ ਕੇ ਵਾਰਾਨਸੀ ਵਿਚ ਇਕ ਘੁਮਿਆਰ ਦੀ ਸ਼ਰਨ ਲੈ ਲਈ ਜਿਥੇ ਉਹਨਾਂ ਦੇ ਪੁੱਤਰ ਦਿਘਾਵੂ ਨੇ ਜਨਮ ਲਿਆ।

ਜਦੋਂ ਦਿਘਾਵੂ ਅਜੇ ਨਿਆਣਾ ਹੀ ਸੀ, ਉਹਨਾਂ ਦਾ ਭੇਤ ਖੁੱਲ੍ਹ ਗਿਆ। ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਕੇ ਫ਼ਾਂਸੀ ਲਾਉਣ ਲਈ ਭੇਜ ਦਿੱਤਾ ਗਿਆ। ਦਿਘਾਵੂ ਬਚ ਨਿਕਲਿਆ ਤੇ ਫ਼ਾਂਸੀ ਵਾਲੀ ਥਾਂ ਉਤੇ ਪੁੱਜ ਗਿਆ। ਉਹਦੇ ਪਿਤਾ ਨੇ ਉਹਨੂੰ ਜੋ

ਅੰਤਮ ਸ਼ਬਦ ਆਖੇ ਉਹ ਇਸਤਰ੍ਹਾਂ ਸਨ : "ਨਫ਼ਰਤ ਨਾਲ ਨਫ਼ਰਤ ਨਹੀਂ ਘਟਦੀ; ਨਫ਼ਰਤ ਨਾ ਕਰਨ ਨਾਲ ਹੀ ਨਫ਼ਰਤ ਘਟਦੀ ਹੈ।"

ਜਦੋਂ ਦਿਘਾਵੂ ਵੱਡਾ ਹੋਇਆ ਤਾਂ ਉਹਨੇ ਬਹੁਤ ਸਾਰੇ ਹੁਨਰ ਸਿਖ ਲਏ ਤੇ ਛੇਤੀਂ ਹੀ ਉਹਨੂੰ ਰਾਜ ਮਹੱਲ ਵਿਚ ਨੌਕਰੀ ਮਿਲ ਗਈ। ਉਹ ਤਰੱਕੀ ਕਰ ਕੇ ਬੜੀ ਛੇਤੀ ਜ਼ਿੰਮੇਵਾਰੀ ਦੇ ਅਹੁਦੇ ਉਤੇ ਪਹੁੰਚ ਗਿਆ ਤੇ ਰਾਜਾ ਉਹਨੂੰ ਬਹੁਤ ਪਸੰਦ ਕਰਨ ਲੱਗਾ। ਇਕ ਦਿਨ ਸ਼ਿਕਾਰ ਖੇਡਣ ਗਿਆਂ ਰਾਜਾ ਆਪਣੇ ਨੌਕਰਾਂ-ਚਾਕਰਾਂ ਨਾਲੋਂ ਵਿਛੜ ਗਿਆ; ਸਿਰਫ਼ ਦਿਘਾਵੂ ਹੀ ਉਹਦੇ ਨਾਲ ਰਹਿ ਗਿਆ। ਰਾਜਾ ਥੱਕ ਗਿਆ ਸੀ, ਉਹ ਦਿਘਾਵੂ ਦੇ ਪੱਟ ਉਤੇ ਸਿਰ ਰੱਖ ਕੇ ਸੌਂ ਗਿਆ।

ਇਹਹੀ ਮੌਕਾ ਸੀ ਜਿਸਦੀ ਦਿਘਾਵੂ ਨੂੰ ਉਡੀਕ ਸੀ। ਉਹਨੇ ਆਪਣੀ ਤਲਵਾਰ ਮਿਆਨ ਵਿਚੋਂ ਕੱਢੀ ਤੇ ਕਿਹਾ, "ਤੂੰ ਮੇਰੇ ਮਾਂ-ਪਿਓ ਨੂੰ ਮਾਰਿਆ ਸੀ। ਹੁਣ ਮਰਨ ਦੀ ਤੇਰੀ ਵਾਰੀ ਹੈ।"

ਪਰ ਅਚਾਨਕ ਉਹਦੇ ਪਿਤਾ ਦੇ ਬੋਲ ਉਹਨੂੰ ਚੇਤੇ ਆਏ। ਦਿਘਾਵੂ ਨੇ ਤਲਵਾਰ ਮੁੜ ਮਿਆਨ ਵਿਚ ਪਾ ਲਈ ਤੇ ਥਰ-ਥਰ ਕੰਬਦੇ ਰਾਜੇ ਨੂੰ ਮਹੱਲ ਵਿਚ ਮੋੜ ਲਿਆਇਆ। ਮੁਆਫ਼ੀ ਦੇ ਇਸ ਮਹਾਨ ਕੰਮ ਦਾ ਵਾਰਾਨਸੀ ਦੇ ਰਾਜੇ ਉਤੇ ਬਹੁਤ ਅਸਰ ਪਿਆ। ਉਹ ਬਹੁਤ ਪਛਤਾਇਆ ਤੇ ਉਹਨੇ ਦਿਘਾਵੂ ਨੂੰ ਉਹ ਸਭ ਕੁਝ ਮੋੜ ਦਿੱਤਾ ਜੋ ਉਹਨੇ ਉਹਦੇ ਪਿਤਾ ਤੋਂ ਲਿਆ ਸੀ ਤੇ ਨਾਲ ਹੀ ਉਸਨੇ ਆਪਣੀ ਧੀ ਦਾ ਵਿਆਹ ਉਹਦੇ ਨਾਲ ਕਰ ਦਿੱਤਾ।

ਬੁੱਧ ਲੋਕਾਂ ਨੂੰ ਦਿਆਲੂ ਵਾਂਗ ਮੁਆਫ਼ ਕਰਨ ਦੀ ਸਿਖਿਆ ਦੇਂਦੇ ਸਨ।

ਮਹਾਤਮਾ ਬੁੱਧ ਦਰਮਿਆਨੇ ਮਾਰਗ ਦੀ ਤੁਲਨਾ ਚੰਗੀ ਤਰ੍ਹਾਂ ਸੁਰ ਕੀਤੀ ਹੋਈ ਸਿਤਾਰ ਨਾਲ ਕਰਦੇ ਸਨ। ਜਦੋਂ ਸਿਤਾਰ ਦੀਆਂ ਤਾਰਾਂ ਬਹੁਤ ਜ਼ਿਆਦਾ ਖਿਚੀਆਂ ਜਾਣ ਜਾਂ ਬਹੁਤ ਢਿਲੀਆਂ ਹੋਣ ਤਾਂ ਉਹ ਵਜਾਉਣ ਦੇ ਯੋਗ ਨਹੀਂ ਹੁੰਦੀ। ਸਭ ਤੋਂ ਵਧੀਆ ਨਤੀਜਿਆਂ ਲਈ ਤਾਰਾਂ ਠੀਕ-ਠੀਕ ਨਰਮੀ ਨਾਲ ਖਿੱਚਣੀਆਂ ਚਾਹੀਦੀਆਂ ਹਨ। ਇਸੇ ਤਰ੍ਹਾਂ ਵਿਅਕਤੀ ਨੂੰ ਵੀ ਪੁੱਠ ਦਿੱਤੀ ਜਾਣੀ ਚਾਹੀਦੀ ਹੈ, ਨਾ ਬਹੁਤੇ ਕਸ਼ਟ ਦੀ ਅਤੇ ਨਾ ਬਹੁਤੇ ਭੋਗ ਵਿਲਾਸ ਦੀ।

ਇਕ ਹੋਰ ਮੌਕੇ ਉਹਨਾਂ ਦਾ ਇਕ ਚੇਲਾ ਉਹਨਾਂ ਨੂੰ ਨਿਰਵਾਨ ਬਾਰੇ ਪੁੱਛਣ ਆਇਆ ਤਾਂ ਬੁੱਧ ਨੇ ਕਿਹਾ, "ਦੇਖੋ ਮੁੰਡੇ-ਕੁੜੀਆਂ ਕਿਵੇਂ ਰੇਤ ਦੇ ਕਿਲ੍ਹੇ ਬਣਾ-ਬਣਾ ਖੇਡਦੇ ਹਨ, ਜਿੰਨਾ ਚਿਰ ਇਸ ਖੇਡ ਵਿਚ ਉਹਨਾਂ ਦੀ ਦਿਲਚਸਪੀ ਹੈ ਉਹ ਕਿਲ੍ਹਿਆਂ ਵਿਚ ਖੁਸ਼ ਹਨ ਤੇ ਉਹਨਾਂ ਨੂੰ ਸਾਂਭ ਕੇ ਰਖਦੇ ਹਨ।"

"ਹਾਂ ਪ੍ਰਭੂ, ਇਸੇ ਤਰ੍ਹਾਂ ਕਰਦੇ ਹਨ," ਚੇਲੇ ਨੇ ਕਿਹਾ।

"ਪਰ ਜਦੋਂ ਉਹ ਖੇਡ ਮੁਕਾ ਲੈਂਦੇ ਹਨ ਤਾਂ ਕੀ ਉਹ ਉਹਨਾਂ ਨੂੰ ਲੱਤ ਮਾਰ ਕੇ ਢਾਹ ਨਹੀਂ ਦੇਂਦੇ, ਤੋੜ ਨਹੀਂ ਦੇਂਦੇ, ਖਿਲਾਰ ਨਹੀਂ ਦੇਂਦੇ ?"

"ਹਾਂ ਪ੍ਰਭੂ, ਉਹ ਇੰਜ ਹੀ ਕਰਦੇ ਹਨ।"

"ਇਸੇ ਤਰ੍ਹਾਂ ਮਨੁੱਖ ਵੀ ਇਸ ਸਰੀਰਕ ਹੋਂਦ ਨੂੰ ਓਨਾਂ ਚਿਰ ਸਾਂਭ-ਸਾਂਭ ਰਖਦੇ ਹਨ ਜਿੰਨਾ ਚਿਰ ਉਹਨਾਂ ਦੀ ਜੀਵਨ ਦੀ ਇੱਛਾ ਕਾਇਮ ਰਹਿੰਦੀ ਹੈ, ਜਦੋਂ ਜੀਵਨ ਦੀ ਇੱਛਾ ਖ਼ਤਮ ਹੋ ਜਾਂਦੀ ਹੈ, ਸਰੀਰਕ ਹੋਂਦ ਟੁੱਟ ਜਾਂਦੀ ਹੈ, ਖਿੱਲਰ ਜਾਂਦੀ ਹੈ, ਉਸ ਵੇਲੇ ਆਤਮਾ ਨਿਰਵਾਨ ਪ੍ਰਾਪਤ ਕਰ ਲੈਂਦੀ ਹੈ।"

ਇਕ ਵਾਰ ਬੁੱਧ ਸ਼ਰਾਵਸਤੀ ਵੱਲ ਜਾ ਰਹੇ ਸਨ ਕਿ ਰਾਹ ਵਿਚ ਕਿਸਾ ਗੌਤਮੀ ਨਾਂ ਦੀ ਇਕ ਇਸਤ੍ਰੀ ਆਪਣੇ ਮਰੇ ਹੋਏ ਬੱਚੇ ਨੂੰ ਉਹਨਾਂ ਕੋਲ ਲਿਆਈ। ਉਸ ਗ਼ਰੀਬਣੀ ਨੂੰ ਕਿਸੇ ਨੇ ਦੱਸਿਆ ਸੀ ਕਿ ਮਹਾਤਮਾ ਬੁੱਧ ਆਪਣੀ ਰੱਬੀ ਸ਼ਕਤੀ ਨਾਲ ਉਹਦੇ ਵਿਚ ਮੁੜ ਜਾਨ ਪਾ ਦੇਣਗੇ।

ਕਿਸਾ ਗੌਤਮੀ ਇਕ ਗ਼ਰੀਬ ਕੁੜੀ ਸੀ ਜਿਹੜੀ ਸ਼ਰਾਵਸਤੀ ਦੇ ਇਕ ਅਮੀਰ ਵਪਾਰੀ ਨਾਲ ਵਿਆਹੀ ਗਈ ਸੀ। ਉਸਦਾ ਇਕੋ-ਇਕ ਪੁੱਤਰ ਸੀ ਜਿਸਨੂੰ ਉਹ ਬਹੁਤ ਪਿਆਰ ਕਰਦੀ ਸੀ। ਇਕ ਦਿਨ, ਜਦੋਂ ਬੱਚਾ ਬਾਗ਼ ਵਿਚ ਖੇਡ ਰਿਹਾ ਸੀ, ਉਹਨੂੰ ਇਕ ਜ਼ਹਿਰੀ ਸੱਪ ਨੇ ਡੰਗ ਮਾਰ ਦਿੱਤਾ। ਉਹ ਉਸੇ ਵੇਲੇ ਮਰ ਗਿਆ। ਗੌਤਮੀ ਦੇ ਧੀਰਜ ਦਾ ਬੰਨ੍ਹ ਟੁੱਟ ਗਿਆ। ਉਹ ਠੰਡੀ ਹੋ ਗਈ ਲੋਥ ਨੂੰ ਚੁੱਕ ਕੇ ਹਰ ਪਾਸੇ ਗਈ ਤੇ ਹਰੇਕ ਤੋਂ ਅਜਿਹੀ ਦਵਾਈ ਪੁੱਛੀ ਜਿਹੜੀ ਮੁੰਡੇ ਨੂੰ ਮੁੜ ਜਿਉਂਦਾ ਕਰ ਦੇਵੇ।

"ਭੋਲੀ ਗੌਤਮੀ, ਵਿਚਾਰੀ ਦੀ ਮੱਤ ਮਾਰੀ ਗਈ ਹੈ!" ਲੋਕ ਕਹਿਣ ਲੱਗ ਪਏ।

ਭਾਵੇਂ ਹਰੇਕ ਨੂੰ ਇਸ ਘਟਨਾ ਉਤੇ ਦੁੱਖ ਸੀ ਪਰ ਕੋਈ ਕੁਝ ਨਹੀਂ ਸੀ ਕਰ ਸਕਦਾ। ਅਖ਼ੀਰ ਇਕ ਬੁੱਢੇ ਯਾਤਰੀ ਨੇ ਸੁਝਾਅ ਦਿੱਤਾ, "ਮਹਾਤਮਾ ਬੁੱਧ ਦੀ ਮਦਦ ਕਿਉਂ ਨਾ ਲਈ ਜਾਵੇ। ਉਹ ਮਹਾਂਪੁਰਸ਼ ਹਨ ਜਿਨ੍ਹਾਂ ਬਾਰੇ ਕਿਹਾ ਜਾਂਦਾ ਹੈ ਕਿ ਉਹ ਸਭ ਦੁੱਖ-ਤਕਲੀਫ਼ਾਂ ਦਾ ਇਲਾਜ ਕਰ ਦੇਂਦੇ ਹਨ।"

ਗੌਤਮੀ ਭੱਜੀ-ਭੱਜੀ ਮਹਾਤਮਾ ਬੁੱਧ ਕੋਲ ਆਈ। ਬੱਚੇ ਦੀ ਲੋਥ ਅਜੇ ਵੀ ਉਹਨੇ ਛਾਤੀ ਨਾਲ ਲਾਈ ਹੋਈ ਸੀ। ਉਹ ਬੁੱਧ ਦੇ ਪੈਰੀਂ ਪੈ ਗਈ ਤੇ ਕਹਿਣ ਲੱਗੀ, "ਪ੍ਰਭੂ, ਮੇਰੇ ਉਤੇ ਦਇਆ ਕਰੋ! ਮੈਨੂੰ ਦਵਾਈ ਦਿਉ, ਜਿਸਦੇ ਨਾਲ ਮੇਰਾ ਪੁੱਤਰ ਜ਼ਿੰਦਾ ਹੋ ਜਾਵੇ।"

ਉਹਦੇ ਦੁੱਖ ਨੂੰ ਦੇਖਦਿਆਂ ਬੁੱਧ ਨੇ ਹਲੀਮੀ ਨਾਲ ਕਿਹਾ, "ਇਕ ਮੁੱਠੀ ਸਰ੍ਹੋਂ ਦੇ ਬੀਂ ਲੈ ਕੇ ਆ।"

"ਮੈਂ ਹੁਣੇ ਲੈ ਕੇ ਆਉਂਦੀ ਹਾਂ, ਮੇਰੇ ਪ੍ਰਭੂ," ਗੌਤਮੀ ਨੇ ਜਵਾਬ ਦਿਤਾ। ਉਹ ਕਾਹਲੀ ਨਾਲ ਤੁਰਨ ਲੱਗੀ ਸੀ ਕਿ ਬੁੱਧ ਨੇ ਅਗੇ ਕਿਹਾ, "ਪਰ ਚੇਤੇ ਰੱਖੀਂ, ਸਰ੍ਹੋਂ ਦੀ ਮੁੱਠ ਉਸ ਘਰੋਂ ਲਿਆਵੀਂ ਜਿੱਥੇ ਬੱਚਾ, ਪਤੀ, ਮਾਂ ਬਾਪ ਜਾਂ ਮਿੱਤਰ ਆਦਿ ਕੋਈ ਨਾ ਮਰਿਆ ਹੋਵੇ।"

ਗੌਤਮੀ ਸਰ੍ਹੋਂ ਦੇ ਬੀਆਂ ਦੀ ਮੁੱਠ ਵਾਸਤੇ ਘਰ-ਘਰ ਗਈ। ਪਰ ਹਰ ਘਰ ਵਿਚ ਹਰ ਪਰਵਾਰ ਵਿਚ ਉਹ ਇਹ ਸਵਾਲ ਕਰਦੀ, "ਕੀ ਇਸ ਘਰ ਵਿਚ ਕਿਸੇ ਪੁੱਤਰ ਜਾਂ ਧੀ, ਪਿਤਾ ਜਾਂ ਮਾਂ, ਕਿਸੇ ਮਿੱਤਰ ਜਾਂ ਰਿਸ਼ਤੇਦਾਰ ਦੀ ਮੌਤ ਹੋਈ ਹੈ ?" "ਅਫ਼ਸੋਸ ਜਿਉਂਦੇ ਬਹੁਤ ਥੋੜੇ ਹਨ ਪਰ ਮਰੇ ਹੋਏ ਅਨੇਕਾਂ ਹਨ! ਸਾਡੇ ਅਨੇਕਾਂ ਪਿਆਰੇ ਗੁਜ਼ਰ ਚੁਕੇ ਹਨ।"

ਗੌਤਮੀ ਸ਼ਹਿਰ ਦੇ ਹਰੇਕ ਘਰ ਵਿਚ ਗਈ। ਪਰ ਕੋਈ ਘਰ ਅਜਿਹਾ ਨਾ ਲੱਭਿਆ ਜਿੱਥੇ ਕੋਈ ਮੌਤ ਨਾ ਹੋਈ ਹੋਵੇ। ਅਖ਼ੀਰ ਉਸਨੂੰ ਉਸ ਗੱਲ ਦੀ ਸਮਝ ਆ ਗਈ ਜਿਹੜੀ ਬੁੱਧ ਉਸਨੂੰ ਦੱਸਣੀ ਚਾਹੁੰਦੇ ਸਨ, "ਮੌਤ ਹਰੇਕ ਨੂੰ ਆਉਂਦੀ ਹੈ," ਆਖ਼ਰਕਾਰ ਉਹਨੇ ਮੰਨ ਲਿਆ।

ਉਸਨੇ ਆਪਣੇ ਪੁੱਤਰ ਨੂੰ ਦੱਬਿਆ ਤੇ ਮੁੜ ਕੇ ਦਿਆਲੂ ਬੁੱਧ ਕੋਲ ਗਈ, ਜਿਨ੍ਹਾਂ ਨੇ ਉਸਨੂੰ ਨਸੀਹਤ ਦਿੱਤੀ,"ਹੋਰ ਦੁਖੀ ਨਾ ਹੋਵੋ,ਕੋਈ ਚੀਜ਼ ਸਦਾ ਨਹੀਂ ਰਹਿੰਦੀ।"

# ਈਰਖਾਲੂ ਦੇਵਦੱਤ

ਬੁੱਧ ਦੇ ਚਾਚੇ ਦਾ ਪੁੱਤਰ ਦੇਵਦੱਤ ਸਿੱਧਾਰਥ ਦੇ ਸੰਸਾਰ-ਤਿਆਗ ਤੋਂ ਪਹਿਲਾਂ ਉਹਨਾਂ ਦਾ ਪੱਕਾ ਸਾਥੀ ਸੀ। ਉਦੋਂ ਵੀ ਦੇਵਦੱਤ ਸਿੱਧਾਰਥ ਨਾਲ ਈਰਖਾ ਕਰਦਾ ਸੀ ਤੇ ਉਨ੍ਹਾਂ ਨੂੰ ਕਿਸੇ ਔਕੜ ਵਿਚ ਪਾਉਣ ਦੀ ਸਦਾ ਕੋਸ਼ਿਸ਼ ਕਰਦਾ ਰਹਿੰਦਾ ਸੀ। ਲਾਗਡਾਟ ਨਾਲ ਇਕ ਵਾਰ ਉਸ ਨੇ ਚਿੱਟਾ ਹਾਥੀ ਮਾਰ ਦਿੱਤਾ, ਜਿਸਨੂੰ ਨੌਜਵਾਨ ਰਾਮ-ਕੁਮਾਰ ਬਹੁਤ ਚਾਹੁੰਦੇ ਸਨ।

ਗਿਆਨ-ਪ੍ਰਾਪਤੀ ਤੋਂ ਪਿੱਛੋਂ ਕਪਿਲਵਸਤੂ ਵਲ ਬੁੱਧ ਦੀ ਪਹਿਲੀ ਫੇਰੀ ਦੌਰਾਨ ਦੂਜੇ ਸ਼ੱਕ ਪਤਵੰਤਿਆਂ ਦੇ ਨਾਲ-ਨਾਲ ਦੇਵਦੱਤ ਵੀ ਸੰਘ ਵਿਚ ਸ਼ਾਮਲ ਹੋਇਆ। ਬੁੱਧ ਆਪਣੇ ਨਾਲ ਬਚਪਨ ਵਿਚ ਖੇਡਣ ਵਾਲੇ ਪੁਰਾਣੇ ਸਾਥੀ ਪ੍ਰਤੀ ਬੜੇ ਦਿਆਲੂ ਤੇ ਚੇਤਨ ਸਨ ਤੇ ਉਸਨੂੰ ਵਿਸ਼ੇਸ਼ ਆਦਰ ਦੇਂਦੇ ਸਨ। ਛੇਤੀ ਹੀ ਦੇਵਦੱਤ ਦੀ ਸੰਘ ਵਿਚ ਸਿਰਕੱਢ ਥਾਂ ਬਣ ਗਈ।

ਮਹਾਤਮਾ ਬੁੱਧ ਸੰਘ ਦੇ ਨਿਰਵਿਵਾਦ ਆਗੂ ਸਨ ਤੇ ਦੇਵਦੱਤ ਉਹਨਾਂ ਤੋਂ ਖਾਰ ਖਾਣ ਲੱਗ ਪਿਆ। ਉਹ ਆਪ ਆਗੂ ਬਣਨਾ ਚਾਹੁੰਦਾ ਸੀ। ਸਭ ਤੋਂ ਪਹਿਲਾਂ ਉਹ ਇਹ ਸੁਝਾਅ ਲੈ ਕੇ ਬੁੱਧ ਕੋਲ ਪਹੁੰਚਿਆ, "ਪ੍ਰਭੂ, ਹੁਣ ਤੁਸੀਂ ਬੁੱਢੇ ਹੋ ਗਏ ਹੋ ਤੇ ਤੁਹਾਨੂੰ ਆਰਾਮ ਦੀ ਲੋੜ ਹੈ। ਕਿਉਂ ਨਾ ਤੁਸੀਂ ਟਿਕ ਕੇ ਬੈਠ ਜਾਓ ਤੇ ਸੰਘ ਦਾ ਪ੍ਰਬੰਧ ਮੇਰੇ ਉਤੇ ਛੱਡ ਦਿਓ ?"

"ਮੈਂ ਜਿੰਨਾਂ ਚਿਰ ਜਿਉਂਦਾ ਹਾਂ, ਸੰਘ ਦੀ ਅਗਵਾਈ ਕਰਾਂਗਾ," ਬੁੱਧ ਨੇ ਜਵਾਬ ਦਿੱਤਾ। ਉਹਨਾਂ ਨੂੰ ਉਹ ਮੰਤਵ ਸਾਫ਼ ਦਿੱਸ ਪਿਆ ਸੀ ਜੋ ਦੇਵਦੱਤ ਦੇ ਸੁਝਾਅ ਪਿੱਛੇ ਸੀ।

ਸੰਘ ਦੀ ਅਗਵਾਈ ਹਾਸਲ ਕਰਨ ਦੇ ਯਤਨ ਵਿਚ ਨਿਰਾਸ਼ ਹੋ ਕੇ ਦੇਵਦੱਤ ਨੇ ਇਹਨੂੰ ਤੋੜਨਾ ਚਾਹਿਆ। ਬੁੱਧ ਦੀ ਮੌਤ ਤੋਂ ਅੱਠ ਸਾਲ ਪਹਿਲਾਂ ਉਸਨੇ ਆਪਣੇ ਕੁਝ ਨਿੱਜੀ ਦੋਸਤਾਂ ਤੇ ਆਸ਼੍ਰਿਤਾਂ ਨੂੰ ਲੈ ਕੇ ਇਕ ਮੁਕਾਬਲੇ ਦੀ ਜਥੇਬੰਦੀ ਸ਼ੁਰੂ ਕਰ ਦਿੱਤੀ। ਇਥੋਂ ਤਕ ਕਿ ਉਹ ਰਾਜਗ੍ਰਹਿ ਵਿਖੇ ਪੰਜ ਸੌ ਭਿਖਸ਼ੂਆਂ ਦਾ ਸਮਰਥਨ ਹਾਸਲ ਕਰਨ ਵਿਚ ਸਫ਼ਲ ਹੋ ਗਿਆ।

ਬੁੱਧ ਨੇ ਸਾਰੀਪੁੱਤਰ ਤੇ ਮੋਗੱਲਨ ਨੂੰ ਬੇਮੁੱਖ ਹੋਣ ਵਾਲੇ ਭਿਖਸ਼ੂਆਂ ਨਾਲ ਗੱਲ-ਕਰਨ ਲਈ ਭੇਜਿਆ। ਉਹਨਾਂ ਨੂੰ ਦੇਖ ਕੇ ਦੇਵਦੱਤ ਨੇ ਸੋਚਿਆ ਕਿ ਬੁੱਧ ਦੇ ਦੋ ਪਹਿਲੇ ਦਰਜੇ ਦੇ ਚੇਲੇ ਵੀ ਬੁੱਧ ਨੂੰ ਛੱਡ ਕੇ ਉਹਦੇ ਨਾਲ ਮਿਲਣ ਆ ਗਏ ਹਨ। ਉਸਨੇ ਉਹਨਾਂ ਨੂੰ ਬੇਮੁੱਖ ਹੋਣ ਵਾਲਿਆਂ ਸਾਹਮਣੇ ਭਾਸ਼ਣ ਦੇਣ ਦਾ ਸੱਦਾ ਦਿੱਤਾ।

ਸਾਰੀਪੁੱਤਰ ਅਤੇ ਮੋਗੱਲਨ ਨੇ ਪੰਜ ਸੌ ਭਿਖਸ਼ੂਆਂ ਨੂੰ ਦਲੀਲਾਂ ਨਾਲ ਸਮਝਾਇਆ ਤੇ ਉਹਨਾਂ ਨੂੰ ਉਹਨਾਂ ਦੇ ਕਦਮ ਦੀ ਮੂਰਖਤਾ ਸਮਝਾ ਦਿੱਤੀ। ਉਹਨਾਂ ਨੇ ਭਿਖਸ਼ੂਆਂ ਨੂੰ ਦੇਵਦੱਤ ਵਲੋਂ ਦਿਖਾਇਆ ਗਲਤ ਰਾਹ ਛੱਡਣ ਤੇ ਨੇਕੀ ਦੇ ਰਸਤੇ ਉਤੇ ਮੁੜ ਆਉਣ ਦੀ ਪ੍ਰੇਰਨਾ ਦਿੱਤੀ।

ਇਸ ਗੱਲ ਉਤੇ ਦੇਵਦੱਤ ਨੂੰ ਬਹੁਤ ਗੁੱਸਾ ਆਇਆ। ਬੁੱਧ ਪ੍ਰਤੀ ਉਹਦੀ ਨਫ਼ਰਤ ਵਧ ਗਈ ਤੇ ਉਸਨੇ ਬੁੱਧ ਨੂੰ ਕਤਲ ਕਰਨ ਦਾ ਫੈਸਲਾ ਕਰ ਲਿਆ।

ਇਸ ਲਈ ਉਹਨੇ ਮਗਧ ਦੇ ਰਾਜੇ ਬਿੰਬੀਸਾਰ ਦੇ ਪੁਤਰ ਅਜਾਤਸ਼ਤਰੂ ਦੀ ਮਦਦ ਮੰਗੀ ।

ਬਿੰਬੀਸਾਰ ਬੁੱਧ ਦਾ ਵਫ਼ਾਦਾਰ ਪੈਰੋਕਾਰ ਸੀ, ਜਿਨਾ ਚਿਰ ਉਹ ਜਿਉਂਦਾ ਸੀ, ਦੇਵਦੱਤ ਨੂੰ ਪਤਾ ਸੀ ਕਿ ਉਹ ਆਪਣਾ ਦਾਬਾ ਕਾਇਮ ਨਹੀਂ ਕਰ ਸਕੇਗਾ । ਇਸ ਲਈ ਉਸਨੇ ਅਜਾਤਸ਼ਤਰੂ ਨੂੰ ਕਿਹਾ, "ਤੇਰਾ ਪਿਤਾ ਬਹੁਤਾ ਬੁੱਢਾ ਨਹੀਂ, ਤੇਰਾ ਕੀ ਖ਼ਿਆਲ ਹੈ, ਰਾਜਾ ਬਣਨ ਦੀ ਤੈਨੂੰ ਕੋਈ ਆਸ ਹੈ ?"

ਅਜਾਤਸ਼ਤਰੂ ਬੇਚੈਨ ਦਿਖਾਈ ਦੇਣ ਲੱਗਾ ।

"ਤਾਂ ਫੇਰ ਤੂੰ ਆਪਣੇ ਪਿਉ ਨੂੰ ਮਾਰ ਕੇ ਰਾਜਾ ਕਿਉਂ ਨਹੀਂ ਬਣ ਜਾਂਦਾ ?" ਦੇਵਦੱਤ ਨੇ ਸੁਝਾਅ ਦਿੱਤਾ ।

ਰਾਜ ਕੁਮਾਰ ਅਜਾਤਸ਼ਤਰੂ ਸਹਿਜੇ ਹੀ ਪ੍ਰੇਰਿਆ ਗਿਆ, ਉਹਨੇ ਆਪਣੇ ਪਿਤਾ ਨੂੰ ਮਾਰਨ ਦੀ ਸਾਜ਼ਿਸ਼ ਘੜਨੀ ਸ਼ੁਰੂ ਕਰ ਦਿੱਤੀ । ਇਕ ਦਿਨ ਜਦੋਂ ਉਹ ਛੁਰਾ ਲਈ ਆਪਣੇ ਪਿਤਾ ਦੇ ਸੌਣ ਵਾਲੇ ਕਮਰੇ ਵਲ ਜਾ ਰਿਹਾ ਸੀ ਤਾਂ ਉਹ ਫੜਿਆ ਗਿਆ ਤੇ ਰਾਜੇ ਦੇ ਪੇਸ਼ ਕੀਤਾ ਗਿਆ । ਪਰ ਬਿੰਬੀਸਾਰ ਦਾ ਆਪਣੇ ਪੁੱਤਰ ਨੂੰ ਸਜ਼ਾ ਦੇਣ ਦਾ ਕੋਈ ਇਰਾਦਾ ਨਹੀਂ ਸੀ । ਉਹ ਬੁੱਧ ਦਾ ਵਫ਼ਾਦਾਰ ਪੈਰੋਕਾਰ ਬਣ ਚੁੱਕਿਆ ਸੀ ਤੇ ਹਰ ਤਰ੍ਹਾਂ ਦੀ ਹਿੰਸਾ ਨੂੰ ਨਾਪਸੰਦ ਕਰਦਾ ਸੀ । ਮਹਾਤਮਾ ਦੇ ਉਪਦੇਸ਼ਾਂ ਦੀ ਸੱਚੀ ਭਾਵਨਾ ਨਾਲ ਉਸ ਨੇ ਰਾਜ-ਗੱਦੀ ਛੱਡ ਦਿੱਤੀ ਤੇ ਰਾਜ ਅਜਾਤਸ਼ਤਰੂ ਦੇ ਸਪੁਰਦ ਕਰ ਦਿੱਤਾ । ਬਿੰਬੀਸਾਰ ਸੰਸਾਰ ਦਾ ਤਿਆਗ ਕਰ ਕੇ ਭਿਖਸ਼ੂ ਬਣ ਗਿਆ । ਪਰ ਪਿੱਛੋਂ ਦੇਵਦੱਤ ਦੇ ਉਕਸਾਉਣ ਉਤੇ, ਕਿ ਬਿੰਬੀਸਾਰ ਆਪਣੀ ਰਾਜ ਗੱਦੀ ਮੁੜ ਪ੍ਰਾਪਤ ਕਰਨ ਦਾ ਯਤਨ ਕਰੇਗਾ, ਅਜਾਤਸ਼ਤਰੂ ਨੇ ਆਪਣੇ ਪਿਤਾ ਨੂੰ ਮਾਰ ਦਿੱਤਾ ।

ਅਜਾਤਸ਼ਤਰੂ ਦੇ ਰਾਜਾ ਬਣਨ ਪਿਛੋਂ ਦੇਵਦੱਤ ਰਾਜਗ੍ਰਿਹ ਵਿਚ ਸਿਰਕੱਢ ਵਿਅਕਤੀ ਬਣ ਗਿਆ । ਜਦੋਂ ਉਹਨੂੰ ਪਤਾ ਲੱਗਾ ਕਿ ਬੁੱਧ ਵਰਖਾ-ਰੁੱਤ ਬਿਤਾਉਣ ਲਈ ਆਪਣੇ ਮਠ ਵੱਲ ਆ ਰਹੇ ਹਨ, ਉਹਨੇ ਉਨ੍ਹਾਂ ਨੂੰ ਮਾਰਨ ਦੀ ਸਾਜ਼ਿਸ਼ ਰਚੀ ।

ਦੇਵਦੱਤ ਨੇ ਅਜਾਤਸ਼ਤਰੂ ਦੀ ਫ਼ੌਜ ਵਿਚੋਂ ਸਭ ਤੋਂ ਵਧੀਆ ਤੀਰਅੰਦਾਜ਼ਾਂ ਦੀ ਇਕ ਜੁੰਡਲੀ ਦੀ ਚੋਣ ਕੀਤੀ ਅਤੇ ਜਿਹੜੇ ਰਾਹੋਂ ਬੁੱਧ ਦੇ ਆਉਣ ਦੀ ਉਮੀਦ ਸੀ ਉਸ ਉਤੇ ਵੱਖ ਵੱਖ ਥਾਈਂ ਉਹਨਾਂ ਨੂੰ ਖੜੇ ਕਰ ਦਿੱਤਾ । ਪਰ ਜਦੋਂ ਬੁੱਧ ਨਜ਼ਰ ਆਏ ਤਾਂ ਉਹਨਾਂ ਦੀ ਰੱਬੀ ਦਿੱਖ ਦਾ ਤੀਰਅੰਦਾਜ਼ਾਂ ਉਤੇ ਏਨਾ ਦਬਦਬਾ

ਬੈਠਿਆ ਕਿ ਉਹ ਉਹਨਾਂ ਦੇ ਪੈਰੀਂ ਡਿੱਗ ਪਏ ਤੇ ਆਪਣਾ ਕਸੂਰ ਮੰਨ ਲਿਆ ਕਿ ਉਹ ਉਹਨਾਂ ਨੂੰ ਕਤਲ ਕਰਨ ਲਈ ਉਥੇ ਖੜੇ ਸਨ। ਦਿਆਲੂ ਬੁੱਧ ਨੇ ਉਹਨਾਂ ਨੂੰ ਮੁਆਫ਼ ਕਰ ਦਿੱਤਾ ਤੇ ਉਹਨਾਂ ਨੂੰ ਵਾਪਸ ਦੇਵਦੱਤ ਕੋਲ ਭੇਜ ਦਿੱਤਾ।

ਤੀਰਅੰਦਾਜ਼ਾਂ ਦੀ ਅਸਫ਼ਲਤਾ ਨੇ ਦੇਵਦੱਤ ਦਾ ਗੁੱਸਾ ਹੋਰ ਵਧਾ ਦਿੱਤਾ। ਉਹ ਆਪਣੀ ਵਿਉਂਤ ਨੂੰ ਅਮਲ ਵਿਚ ਲਿਆਉਣ ਲਈ ਇਕ ਹੋਰ ਮੌਕਾ ਪ੍ਰਾਪਤ ਕਰਨ ਦੀ ਆਸ ਨਾਲ ਮਹਾਤਮਾ ਦੀਆਂ ਗਤੀਵਿਧੀਆਂ ਨੂੰ ਧਿਆਨ ਨਾਲ ਦੇਖਦਾ ਰਹਿੰਦਾ। ਇਕ ਦਿਨ, ਜਦੋਂ ਬੁੱਧ ਵੁਨਤਰ ਚੋਟੀ ਨਾਂ ਦੀ ਇਕ ਪਹਾੜੀ ਦੇ ਪੈਰਾਂ ਵਿਚ ਸਮਾਧੀ ਵਿਚ ਲੀਨ ਸਨ, ਦੇਵਦੱਤ ਨੇ ਪਹਾੜੀ ਦੇ ਸਿਖ਼ਰ ਤੇ ਚੜ੍ਹ ਕੇ ਉਨ੍ਹਾਂ ਉਤੇ ਇਕ ਵਿਸ਼ਾਲ ਪੱਥਰ ਸੁੱਟ ਦਿੱਤਾ। ਪੱਥਰ ਅਥਾਹ ਸ਼ਕਤੀ ਨਾਲ ਰਿੜ੍ਹਦਾ ਹੋਇਆ ਹੇਠਾਂ ਨੂੰ ਆਇਆ, ਪਰ ਰਾਹ ਵਿਚ ਹੀ ਇਕ ਸਖ਼ਤ ਚੱਟਾਨ ਨਾਲ ਟਕਰਾ ਕੇ ਟੁਕੜੇ-ਟੁਕੜੇ ਹੋ ਗਿਆ।

ਦੇਵਦੱਤ ਨੇ ਹੁਣ ਮਹਾਤਮਾ ਬੁੱਧ ਨੂੰ ਮਾਰ ਮੁਕਾਉਣ ਦਾ ਸਦਾ ਨਾਲੋਂ ਵਧੇਰੇ ਪੱਕਾ ਇਰਾਦਾ ਕਰ ਲਿਆ। ਉਹ ਰਾਜਗ੍ਰਹਿ ਦੇ ਸਭ ਤੋਂ ਭਿਅੰਕਰ ਹਾਥੀ ਨਾਲਗਿਰੀ ਦੇ ਮਹਾਵਤਾਂ ਕੋਲ ਗਿਆ। ਉਸਨੇ ਮਹਾਵਤਾਂ ਨੂੰ ਸੋਨੇ ਦੇ ਬਹੁਤ ਸਾਰੇ ਸਿੱਕੇ ਦਿਤੇ ਤੇ ਕਿਹਾ, "ਭਲਕੇ ਜਦੋਂ ਬੁੱਧ ਏਸ ਰਾਹੋਂ ਆਵੇ ਤਾਂ ਉਹਦੇ ਮਗਰ ਹਾਥੀ ਛੱਡ ਦੇਣਾ।

ਅਗਲੇ ਦਿਨ, ਜਿਵੇਂ ਕਿ ਉਹਨਾਂ ਦੀ ਰੀਤ ਸੀ, ਬੁੱਧ ਭਿੱਖਿਆ ਮੰਗਣ ਲਈ ਸ਼ਹਿਰ ਵਿਚ ਆਏ। ਜਦੋਂ ਮਹਾਵਤਾਂ ਨੇ ਉਹਨਾਂ ਨੂੰ ਦੇਖਿਆ ਤਾਂ ਹਾਥੀ ਛੱਡ ਦਿੱਤਾ। ਕ੍ਰੋਧੀ ਹਾਥੀ ਸੁੰਡ ਚੁੱਕ ਕੇ ਭੱਜਿਆ ਤੇ ਗੁੱਸੇ ਨਾਲ ਬੁੱਧ ਉਤੇ ਹਮਲਾ ਕੀਤਾ।

ਹਾਥੀ ਨੂੰ ਤੇਜ਼ੀ ਨਾਲ ਆਉਂਦਾ ਦੇਖ ਕੇ ਵਫ਼ਾਦਾਰ ਚੇਲਾ, ਆਨੰਦ, ਮੂਹਰੇ ਖੜਾ ਹੋ ਗਿਆ। "ਹਾਥੀ ਮਾਰੇਗਾ ਤਾਂ ਪਹਿਲਾਂ ਮੈਨੂੰ ਮਾਰੇਗਾ," ਉਸਨੇ ਕਿਹਾ।

ਪਰ ਉਦੋਂ ਤਕ ਹਾਥੀ ਸ਼ਾਂਤ ਹੋ ਚੁੱਕਾ ਸੀ। ਮਹਾਤਮਾ ਵਲੋਂ ਸਨੇਹਮਈ ਦਇਆ ਨਾਲ ਭਰਪੂਰ ਇਕੋ ਤੱਕਣੀ ਭਿਅੰਕਰ ਹਾਥੀ ਨਾਲਗਿਰੀ ਦਾ ਗੁੱਸਾ ਠੰਡਾ ਕਰਨ ਲਈ ਕਾਫ਼ੀ ਸੀ। ਨਾਲਗਿਰੀ ਨੇ ਆਪਣੀ ਸੁੰਡ ਹੇਠਾਂ ਨੂੰ ਕੀਤੀ ਤੇ ਮਹਾਤਮਾ ਬੁੱਧ ਦੇ ਸਾਹਮਣੇ ਇਕ ਆਗਿਆਕਾਰੀ ਬੱਚੇ ਵਾਂਗ ਖੜੋ ਗਿਆ। ਬੁੱਧ ਬੜੀ ਨਿਮ੍ਰਤਾ ਨਾਲ ਬੋਲੇ ਤੇ ਉਹਨੂੰ ਆਸ਼ੀਰਵਾਦ ਦਿੱਤੀ।

ਹਾਥੀ ਬੁੱਧ ਦੇ ਪੈਰਾਂ ਵਿਚ ਗੋਡਿਆਂ ਪਰਨੇ ਹੋ ਕੇ ਝੁਕ ਗਿਆ। ਆਪਣੀ ਸੁੰਡ ਨਾਲ ਉਸਨੇ ਪ੍ਰਭੂ ਦੇ ਚਰਨਾਂ ਦੀ ਧੂੜ ਲਈ ਤੇ ਆਪਣੇ ਸਿਰ ਉਤੇ ਖਿਲਾਰ ਲਈ। ਫੇਰ ਉਹ ਆਪਣੇ ਤਬੇਲੇ ਨੂੰ ਮੁੜ ਗਿਆ।

ਇਸ ਤੋਂ ਛੇਤੜੀ ਹੀ ਪਿਛੋਂ ਦੇਵਦੱਤ ਬੀਮਾਰ ਪੈ ਗਿਆ। ਉਹ ਆਪਣੇ ਕੀਤੇ ਉਤੇ ਪਛਤਾਉਂਦਾ ਸੀ ਤੇ ਬੁੱਧ ਤੋਂ ਮੁਆਫ਼ੀ ਮੰਗਣੀ ਚਾਹੁੰਦਾ ਸੀ। ਕੁਝ ਦਿਆਲੂ ਭਿਖਸ਼ੂਆਂ ਦੀ ਮਦਦ ਨਾਲ ਉਹ ਬੁੱਧ ਵਲ ਆ ਰਿਹਾ ਸੀ ਕਿ ਬੁੱਧ ਤਕ ਪਹੁੰਚਣ ਤੋਂ ਪਹਿਲਾਂ ਹੀ ਉਹ ਚਲਾਣਾ ਕਰ ਗਿਆ। ਮਰਨ ਵੇਲੇ ਉਸਦੇ ਬੁੱਲ੍ਹ ਬੁੱਧ ਦੇ ਨਾਂ ਪ੍ਰਾਰਥਨਾ ਵਿਚ ਹਿਲ ਰਹੇ ਸਨ।



# ਆਖ਼ਰੀ ਦਿਹਾੜੇ

ਬੁੱਧ ਬੁੱਢੇ ਹੋ ਰਹੇ ਸਨ ਤੇ ਉਹਨਾਂ ਨੂੰ ਲੋੜ ਸੀ ਕਿ ਕੋਈ ਉਹਨਾਂ ਦੀ ਦੇਖਭਾਲ ਕਰੇ। ਭਿਖਸ਼ੂ ਪ੍ਰਭੂ ਦੀ ਸੇਵਾ ਕਰਨ ਲਈ ਇਕ-ਦੂਜੇ ਨੂੰ ਪਿਛੇ ਛੱਡ ਰਹੇ ਸਨ। "ਪ੍ਰਭੂ, ਮੈਂ ਤੁਹਾਡੀ ਸਵਾ ਕਰਾਂਗਾ," ਸਾਰੀਪੁੱਤਰ ਨੇ ਪੇਸ਼ਕਸ਼ ਕੀਤੀ।

"ਨਹੀਂ, ਸੇਵਾ ਦਾ ਕੰਮ ਮੈਂ ਕਰਾਂਗਾ," ਮੋਗੱਲਨ ਨੇ ਕਿਹਾ।

ਬੁੱਧ ਨੇ ਇਸ ਬਾਰੇ ਸੋਚਿਆ। ਸਾਰੀਪੁੱਤਰ ਤੇ ਮੋਗੱਲਨ ਦੋਵੇਂ ਸੰਘ ਦੇ ਮਹੱਤਵ-ਪੂਰਨ ਮੈਂਬਰ ਸਨ ਤੇ ਬਹੁਤ ਸਾਰੇ ਪ੍ਰਬੰਧਕੀ ਕੰਮਾਂ ਵਾਸਤੇ ਉਹਨਾਂ ਦੀ ਲੋੜ ਸੀ। ਜੇ ਉਹ ਉਹਨਾਂ ਦੀਆਂ ਸੇਵਾਵਾਂ ਪ੍ਰਵਾਨ ਕਰਦੇ ਸਨ ਤਾਂ ਸੰਘ ਨੂੰ ਨੁਕਸਾਨ ਹੋ ਸਕਦਾ ਸੀ। ਇਸ ਤੋਂ ਇਲਾਵਾ ਉਹ ਆਪ ਕਾਫ਼ੀ ਉਮਰ ਦੇ ਸਨ। ਪਰ ਬੁੱਧ ਦੇ ਚਾਚੇ ਦਾ ਪੁੱਤਰ ਆਨੰਦ ਛੋਟਾ ਸੀ ਤੇ ਇਸ ਕੰਮ ਲਈ ਠੀਕ ਸੀ। ਉਸ ਨੂੰ ਹੀ ਬੁੱਧ ਨੇ ਆਪਣੇ ਬੁਢਾਪੇ ਵਿਚ ਸਹਾਰਾ ਦੇਣ ਲਈ ਚੁਣਿਆ।

ਆਨੰਦ ਬੁੱਧ ਦਾ ਚਹੇਤਾ ਚੇਲਾ ਬਣਿਆ ਤੇ ਉਹਨਾਂ ਦੀ ਵੀਹ ਸਾਲ ਤੋਂ ਵਧੇਰੇ ਸਮਾਂ ਸੇਵਾ ਕਰਦਾ ਰਿਹਾ। ਭਾਵੇਂ ਕਿ ਅੱਸੀ ਸਾਲ ਦੀ ਉਮਰ ਦੇ ਨੇੜੇ ਪੁੱਜ ਕੇ ਵੀ ਦਿਆਲੂ ਬੁੱਧ ਪ੍ਰਚਾਰ ਕਰਨ ਲਈ ਥਾਂ ਥਾਂ ਦੀ ਯਾਤਰਾ ਕਰਦੇ ਰਹੇ।

ਬੁੱਧ ਨੇ ਆਪਣਾ ਅੰਤਮ ਇਕਾਂਤਵਾਸ ਲਿਛਵੀ ਗਣਰਾਜ ਦੀ ਰਾਜਧਾਨੀ ਵੈਸ਼ਾਲੀ ਦੇ ਨੇੜੇ ਕੀਤਾ। ਬੁੱਧ ਉਥੇ ਇਕ ਅੰਬਾਂ ਦੀ ਝਿੜੀ ਵਿਚ ਰਹਿੰਦੇ ਸਨ, ਜਿਹੜੀ ਅੰਬਾਪਾਲੀ ਨਾਂ ਦੀ ਇਕ ਨਾਚੀ ਦੀ ਮਲਕੀਅਤ ਸੀ। ਅੰਬਾਪਾਲੀ ਨੇ ਜਦੋਂ ਇਹ ਸੁਣਿਆ ਕਿ ਮਹਾਨ ਸ਼ੱਕ ਮੁਨੀ ਨੇ ਉਸਦੀ ਝਿੜੀ ਵਿਚ ਡੇਰੇ ਲਾਏ ਹਨ ਤਾਂ ਉਹ ਉਨ੍ਹਾਂ ਦਾ ਸਨਮਾਨ ਕਰਨ ਲਈ ਆਈ। ਉਸਨੇ ਮਹਾਤਮਾ ਨੂੰ ਤੇ ਉਹਨਾਂ ਦੇ ਭਿਖਸ਼ੂਆਂ ਨੂੰ ਆਪਣੇ ਘਰ ਖਾਣੇ ਉਤੇ ਸੱਦਿਆ।

ਉਸੇ ਦਿਨ ਛਿਲਵੀ ਦੇ ਹੰਕਾਰੀ ਪਤਵੰਤੇ, ਵੈਸ਼ਾਲੀ ਦੇ ਹਾਕਮ, ਵੀ ਬੁੱਧ ਦੇ ਦਰਸ਼ਨ ਕਰਨ ਲਈ ਆਏ। ਉਹਨਾਂ ਨੇ ਵੀ ਬੁੱਧ ਤੇ ਉਹਨਾਂ ਦੇ ਸਾਥੀਆਂ ਨੂੰ ਖਾਣੇ ਲਈ ਆਖਿਆ।

ਪਰ ਬੁੱਧ ਨੇ ਉਹਨਾਂ ਦਾ ਸੱਦਾ ਪ੍ਰਵਾਨ ਨਾ ਕੀਤਾ। "ਮੈਂ ਪਹਿਲਾਂ ਹੀ ਅੰਬਾ-ਪਾਲੀ ਦੇ ਘਰ ਜਾਣਾ ਪ੍ਰਵਾਨ ਕਰ ਚੁਕਿਆ ਹਾਂ," ਉਹਨਾਂ ਕਿਹਾ।

"ਇਕ ਮਾਮੂਲੀ ਨੱਚਣ ਵਾਲੀ ਨੂੰ ਪਹਿਲ ਦੇ ਕੇ ਸਾਨੂੰ ਰੱਦ ਕਰ ਦਿੱਤਾ ਗਿਆ ਹੈ," ਪਤਵੰਤਿਆਂ ਨੇ ਸ਼ਿਕਾਇਤ ਕੀਤੀ।

ਪਰ ਬੁੱਧ ਨੇ ਇਸ ਗੱਲ ਵਲ ਕੋਈ ਧਿਆਨ ਨਾ ਦਿੱਤਾ। ਉਹਨਾਂ ਦੀ ਨਜ਼ਰ

ਵਿਚ ਵੱਡੇ ਤੇ ਛੋਟੇ ਸੱਭ ਬਰਾਬਰ ਸਨ । ਉਹਨਾਂ ਨੇ ਮਹਿਸੂਸ ਕੀਤਾ ਕਿ ਵੱਡੇ ਲਿਛਵੀ ਪਤਵੰਤਿਆਂ ਨਾਲੋਂ ਨੱਚਣ ਵਾਲੀ ਕੁੜੀ ਨੂੰ ਉਹਨਾਂ ਦੇ ਗਿਆਨ ਅਤੇ ਦਇਆ ਦੀ ਵਧੇਰੇ ਲੋੜ ਹੈ ।

ਖਾਣੇ ਪਿਛੋਂ ਅਰਾਮ ਕਰਨ ਲਈ ਉਹ ਇਕ ਨੇੜੇ ਦੇ ਪਿੰਡ ਚਲੇ ਗਏ। ਉਥੇ ਉਹ ਗੰਭੀਰ ਰੂਪ ਵਿਚ ਬੀਮਾਰ ਹੋ ਗਏ । ਆਨੰਦ ਨੇ ਸੋਚਿਆ ਕਿ ਉਹ ਚਲਾਣਾ ਕਰਨ ਵਾਲੇ ਹਨ । ਉਹਨੇ ਬੁੱਧ ਅਗੇ ਬੇਨਤੀ ਕੀਤੀ ਕਿ ਉਹਨੂੰ ਛੱਡ ਕੇ ਨਾ ਜਾਣ । ਉਸਨੇ ਬੱਚਿਆਂ ਵਾਂਗ ਰੋਂਦਿਆਂ ਕਿਹਾ, "ਤੁਸੀਂ ਚਲੇ ਗਏ ਤਾਂ ਸਾਡਾ ਮਾਰਗਦਰਸ਼ਨ ਕੌਣ ਕਰੇਗਾ ?"

"ਦੁੱਖੀ ਨਾ ਹੋ ਆਨੰਦ । ਮੇਰੇ ਉਪਦੇਸ਼ ਤੇ ਸੰਘ ਤੇਰੇ ਮਾਰਗ ਦਰਸ਼ਕ ਹੋਣਗੇ," ਬੁੱਧ ਨੇ ਉਸਨੂੰ ਹੌਂਸਲਾ ਦਿੱਤਾ।

ਪਰ ਬੁੱਧ ਦੀ ਬੀਮਾਰੀ ਦੂਰ ਹੋ ਗਈ ਤੇ ਉਹ ਠੀਕ ਹੋ ਗਏ। ਹੁਣ ਉਹ ਉਪਦੇਸ਼ ਦੇਣ ਲਈ ਸਦਾ ਨਾਲੋਂ ਵਧੇਰੇ ਉਤਾਵਲੇ ਹੋ ਗਏ । ਉਹ ਆਪਣੇ ਪੈਰੋਕਾਰਾਂ, ਭਿਖਸ਼ੂਆਂ ਬਾਰੇ ਫਿਕਰਮੰਦ ਸਨ, ਜਿਹੜੇ ਛੇਤੀ ਹੀ ਉਹਨਾਂ ਦੀ ਸਜੀਵ ਮੌਜੂਦਗੀ ਤੋਂ ਵਿਰਵੇ ਹੋ ਜਾਣੇ ਸਨ । ਉਹਨਾਂ ਨੇ ਵੈਸ਼ਾਲੀ ਦੇ ਭਿਖਸ਼ੂਆਂ ਨੂੰ ਇਕੱਠੇ ਕੀਤਾ ਅਤੇ ਉਹਨਾਂ ਨੂੰ ਆਪਣਾ ਅੰਤਮ ਸੰਦੇਸ਼ ਦਿੱਤਾ :

"ਹਰੇਕ ਨੂੰ ਆਪਣੇ ਆਪ ਵਿਚ ਇਕ ਆਸਰਾ ਹੋਣਾ ਚਾਹੀਦਾ ਹੈ। ਹਰੇਕ ਨੂੰ ਸਵੈ ਅਨੁਸ਼ਾਸਨ ਉਤੇ ਧਿਆਨ ਇਕਾਗਰ ਕਰਨਾ ਚਾਹੀਦਾ ਹੈ। ਸਿਰਫ ਸਵੈ-ਅਨੁਸ਼ਾਸਨ ਰਾਹੀਂ ਹੀ ਸੱਚ ਨੂੰ ਜਾਣਿਆ ਜਾ ਸਕਦਾ ਹੈ ਤੇ ਖੁਸ਼ਹਾਲ ਜੀਵਨ ਬਿਤਾਇਆ ਜਾ ਸਕਦਾ ਹੈ।"

ਵੈਸ਼ਾਲੀ ਤੋਂ ਬੁੱਧ ਪੜਾਅਵਾਰ ਮੱਲਾਂ ਦੇ ਦੇਸ਼ ਕੁਸ਼ੀਨਗਰ ਗਏ। ਰਾਹ ਵਿਚ ਪਾਣ ਵਿਖੇ ਚੁੰਦ ਨਾਂ ਦੇ ਇਕ ਲੁਹਾਰ ਦੀ ਪ੍ਰਾਹੁਣਚਾਰੀ ਪ੍ਰਵਾਨ ਕਰ ਲਈ, ਪਰ ਸ਼ਾਇਦ ਚੁੰਦ ਵਲੋਂ ਪਰੋਸਿਆ ਭੋਜਨ ਬੁੱਧ ਦੀ ਕਮਜ਼ੋਰ ਸਿਹਤ ਲਈ ਬਹੁਤ ਭਾਰਾ ਸੀ। ਫੇਰ ਵੀ ਆਪਣੇ ਮੇਜ਼ਬਾਨ ਨੂੰ ਨਿਰਾਸ ਕਰਨ ਦੀ ਥਾਂ ਉਹ ਖਾਣਾ ਖਾ ਲਿਆ। ਇਸਦਾ ਨਤੀਜਾ ਇਹ ਹੋਇਆ ਕਿ ਉਹ ਬਹੁਤ ਬੀਮਾਰ ਹੋ ਗਏ, ਪਰ



ਫੇਰ ਵੀ ਉਹ ਕੁਸ਼ੀਨਗਰ ਵਲ ਚੱਲ ਪਏ। ਇਥੇ ਉਹਨਾਂ ਸਾਹਲ ਦੇ ਦੋ ਦਰਖ਼ਤਾਂ ਦੀ ਛਾਵੇਂ ਇਕ ਸਾਫ਼ ਚਾਦਰ ਵਿਛਾਉਣ ਲਈ ਕਿਹਾ। ਉਥੇ ਕੁਝ ਚਿਰ ਆਰਾਮ ਕੀਤਾ। ਪਿਛੋਂ ਉਹ ਮੱਲ ਪਤਵੰਤਿਆਂ ਨੂੰ ਮਿਲੇ ਜਿਹੜੇ ਇਸ ਵਿਦਵਾਨ ਗੁਰੂ ਦੇ ਦਰਸ਼ਨ ਕਰਨ ਆਏ ਸਨ। ਉਨ੍ਹਾਂ ਦੇ ਚਲੇ ਜਾਣ ਪਿਛੋਂ ਬੁੱਧ ਨੇ ਆਰਾਮ ਕੀਤਾ।

ਉਸੇ ਵੇਲੇ ਇਕ ਸੰਨਿਆਸੀ, ਸੁਬੱਧ ਆ ਪਹੁੰਚਿਆ ਤੇ ਉਹਨਾਂ ਨੂੰ ਮਿਲਣਾ ਚਾਹਿਆ।

ਪ੍ਰਭੂ ਥੱਕੇ ਹੋਏ ਹਨ ਤੇ ਆਰਾਮ ਕਰ ਰਹੇ ਹਨ," ਆਨੰਦ ਨੇ ਕਿਹਾ।

ਬੁੱਧ ਨੇ ਇਹ ਗੱਲ ਸੁਣ ਲਈ ਤੇ ਉਸ ਸੰਨਿਆਸੀ ਨੂੰ ਮਿਲਣ ਲਈ ਜ਼ਿਦ ਕੀਤੀ। ਮਰਨ-ਕਿਨਾਰੇ ਵੀ ਬੁੱਧ ਨੇ ਲੋੜਵੰਦਾਂ ਨੂੰ ਮਾਰਗ ਦਰਸ਼ਨ ਦੇਣ ਤੋਂ ਇਨਕਾਰ ਨਹੀਂ ਕੀਤਾ । ਸੰਨਿਆਸੀ ਨੇ ਬੁੱਧ ਦੇ ਉਪਦੇਸ਼ ਸੁਣੇ ਤੇ ਉਹ ਸੰਘ ਵਿਚ ਸ਼ਾਮਲ ਹੋ ਗਿਆ। ਇਸ ਤਰ੍ਹਾਂ ਸੁਬੱਧ ਉਹ ਅਖ਼ੀਰਲਾ ਚੇਲਾ ਸੀ ਜਿਸਨੂੰ ਬੁੱਧ ਵਲੋਂ ਭਿਖਸ਼ੂਆਂ ਦੇ ਭਾਈਚਾਰੇ ਵਿਚ ਸ਼ਾਮਲ ਕੀਤਾ ਗਿਆ।

ਬੁੱਧ ਦੀ ਹਾਲਤ ਵਧੇਰੇ ਖ਼ਰਾਬ ਹੋ ਗਈ। ਆਂਢ-ਗੁਆਂਢ ਤੋਂ ਭਿਖਸ਼ੂ ਆ ਕੇ ਉਨ੍ਹਾਂ ਦੇ ਬਿਸਤਰੇ ਲਾਗੇ ਖੜੇ ਹੋ ਗਏ। ਉਨ੍ਹਾਂ ਨੂੰ ਬੁੱਧ ਨੇ ਆਪਣਾ ਅੰਤਮ ਸੰਦੇਸ਼ ਦਿੱਤਾ, "ਮਰਨਾ ਕੁਦਰਤੀ ਗੱਲ ਹੈ, ਇਸ ਲਈ ਚੰਗੇ ਬਣਨ ਦਾ ਯਤਨ ਕਰੋ।" ਤੇ ਇਸ ਤਰ੍ਹਾਂ ਮਹਾਨ ਉਪਦੇਸ਼ਕ ਚਲਾਣਾ ਕਰ ਗਏ ਤੇ ਨਿਰਵਾਨ ਪ੍ਰਾਪਤ ਕੀਤਾ।

ਬੁੱਧ ਦੇ ਉਪਦੇਸ਼ ਉਹਨਾਂ ਦੇ ਨਾਲ ਖ਼ਤਮ ਨਹੀਂ ਹੋਏ। ਉਹਨਾਂ ਦੀ ਮੌਤ ਤੋਂ ਪਹਿਲਾਂ ਉਹ ਦੇਸ਼ ਦੇ ਅੰਦਰ ਇਕ ਵੱਡੀ ਸ਼ਕਤੀ ਬਣ ਚੁੱਕੇ ਸਨ। ਤੇ ਅਜ ਬੁੱਧ ਦੇ ਮਰਨ ਤੋਂ ਦੋ ਹਜ਼ਾਰ ਪੰਜ ਸੌ ਸਾਲ ਤੋਂ ਵਧੇਰੇ ਪਿਛੋਂ ਸਾਡੇ ਕੌਮੀ ਝੰਡੇ ਉਤੇ ਚਿਤਰਿਆ ਹੋਇਆ ਚੱਕਰ ਨੇਕੀ ਦਾ ਚੱਕਰ ਹੈ, ਜਿਹੜਾ ਲੋਕਾਂ ਨੂੰ ਦਿੱਤੇ ਬੁੱਧ ਦੇ ਉਪਦੇਸ਼ਾਂ ਦਾ ਪ੍ਰਤੀਕ ਹੈ।

ਮੌਤ ਤੋਂ ਪਿਛੋਂ ਬੁੱਧ ਦੇ ਉਪਦੇਸ਼ ਭਾਰਤ ਤੋਂ ਬਾਹਰ ਵੀ ਫੈਲਣ ਲੱਗ ਪਏ, ਖ਼ਾਸ ਕਰ ਕੇ ਸਮਰਾਟ ਅਸ਼ੋਕ ਦੀ ਲਗਨ ਸਦਕਾ ਇੰਜ ਹੋਇਆ। ਉਹ ਪੂਰਬ ਵਿਚ ਬਰਮਾ ਤੇ ਹਿੰਦ-ਚੀਨ ਤਕ ਫੈਲੇ। ਦੱਖਣ ਵਿਚ ਬੁੱਧ ਧਰਮ ਸ਼੍ਰੀਲੰਕਾ ਦਾ ਧਰਮ ਬਣ ਗਿਆ। ਪਿਛੋਂ ਇਹ ਉੱਤਰ ਤੇ ਪੂਰਬ ਵਿਚ ਤਿੱਬਤ, ਚੀਨ ਤੇ ਜਾਪਾਨ ਤਕ ਫੈਲ ਗਿਆ। ਛੇਤੀ ਹੀ ਵਿਸ਼ਾਲ ਖੇਤਰ ਪਵਿੱਤਰ ਸ਼ਬਦ ਨਾਲ ਗੂੰਜ ਉਠੇ :

ਬੁੱਧਮ ਸ਼ਰਨਮ ਗੱਛਾਮੀ
ਧੰਮਮ ਸ਼ਰਨਮ ਗੱਛਾਮੀ
ਸੰਘਮ ਸ਼ਰਨਮ ਗੱਛਾਮੀ

ਇਸ ਦਾ ਪੰਜਾਬੀ ਵਿਚ ਭਾਵ ਹੈ :

ਮੈਂ ਬੁੱਧ ਦੀ ਸ਼ਰਨ ਲੈਂਦਾ ਹਾਂ
ਮੈਂ ਧਰਮ ਦੀ ਸ਼ਰਨ ਲੈਂਦਾ ਹਾਂ
ਮੈਂ ਸੰਘ ਦੀ ਸ਼ਰਨ ਲੈਂਦਾ ਹਾਂ ।

